# ਗੁਰੂ ਗ੍ਰੰਥ ਸਾਹਿਬ ਵਿਚ ਭਗਤ ਬਾਣੀ

## ਇਕ ਸਮਾਜਿਕ ਅਧਿਐਨ



ਡਾ. ਗਿਆਨ ਚੰਦ ਜੈਨ



# Guru Granth Sahib Vich Bhagat Bani
# Ik Samajik Adhiyan

*by*

**Dr. Gian Chand Jain**

2009
Published by Lokgeet Parkashan
S.C.O. 26-27, Sector 34 A, Chandigarh-160022
India
Ph.0172-5077427, 5077428
Punjabi Bhawan Ludhiana, 98154-71219
Type Setting & Design PCIS
Printed & bound at Unistar Books (Printing Unit)
11-A, Industrial Area, Phase-2, Chandigarh (India)
98154-71219

# ਵਿਸ਼ਾ-ਸੂਚੀ

# ਮੁੱਖ ਸ਼ਬਦ

ਸ੍ਰੀ ਆਦਿ ਗ੍ਰੰਥ ਸਾਹਿਬ ਭਾਰਤੀ ਦਰਸ਼ਨ, ਸਭਿਆਚਾਰ ਅਤੇ ਭਾਸ਼ਾਈ ਇਤਿਹਾਸ ਵਿੱਚ ਇਕ ਅਦੁੱਤੀ ਗ੍ਰੰਥ ਹੈ। ਭਾਰਤ ਅਧਿਆਤਮਕ ਚੇਤਨਾ ਵਿਚ ਭਗਤੀ ਲਹਿਰ ਦੇ ਚਿੰਤਕਾਂ ਦੁਆਰਾ ਪਾਏ ਗਏ ਕਰਾਂਤੀਕਾਰੀ ਯੋਗਦਾਨ ਦੀ ਸ਼ਬਦ ਮੂਰਤਾ ਦਾ ਪ੍ਰਮਾਣਿਕ ਪ੍ਰਤਿਬਿੰਬ ਹੈ ਸ੍ਰੀ ਆਦਿ ਗ੍ਰੰਥ। ਕਬੀਰ, ਨਾਮਦੇਵ, ਰਵਿਦਾਸ, ਤ੍ਰਿਲੋਚਨ, ਧੰਨਾ, ਬੇਣੀ, ਜੈ ਦੇਵ, ਭੀਖਣ, ਸੈਣ, ਪੀਪਾ, ਸਧਨਾ, ਰਾਮਾਨੰਦ, ਪਰਮਾਨੰਦ, ਸੂਰਦਾਸ ਆਦਿ ਭਗਤਾਂ ਦੀ ਬਾਣੀ ਗੁਰੂ ਅਰਜਨ ਦੇਵ ਜੀ ਨੇ ਇਸ ਅਦੁੱਤੀ ਗ੍ਰੰਥ ਵਿਚ ਦਰਜ ਕੀਤੀ ਹੈ।

ਗੁਰਮਤਿ ਵਿਚਾਰਧਾਰਾ ਦੇ ਇਸ ਅਦੁੱਤੀ ਸ਼ਬਦ-ਸਾਗਰ ਵਿਚੋਂ ਵਖ ਵਖ ਬਾਣੀਕਾਰਾਂ ਦੁਆਰਾ ਰਚਿਤ ਬਾਣੀ ਦਾ ਬਹੁ-ਪੱਖੀ ਅਧਿਐਨ ਕਰਨ ਲਈ ਬਹੁਤ ਸਾਰੇ ਵਿਦਵਾਨਾਂ, ਖੋਜੀਆਂ, ਜਗਿਆਸੂਆਂ, ਸਿਖਿਆਰਥੀਆਂ ਨੇ ਆਪਣੀ ਆਪਣੀ ਸਮਰਥਾ ਦੀ ਸੀਮਾ ਅਨੁਸਾਰ ਖੋਜ ਅਤੇ ਵਿਆਖਿਆ ਦਾ ਕਾਰਜ ਕੀਤਾ ਹੈ।

ਡਾ. ਗਿਆਨ ਚੰਦ ਜੈਨ ਨੇ ਆਪਣੀ ਇਸ ਪੁਸਤਕ "ਗੁਰੂ ਗ੍ਰੰਥ ਸਾਹਿਬ ਵਿਚ ਭਗਤ ਬਾਣੀ : ਇਕ ਸਮਾਜਿਕ ਅਧਿਐਨ" ਮੱਧਕਾਲੀ ਪੰਜਾਬੀ-ਕਾਵਿ ਦੇ ਮੁਕਤੀ ਸੰਕਲਪ ਦੀ ਸਮਾਜਕ, ਰਾਜਨੀਤਕ, ਆਰਥਿਕ ਸੁਤੰਤਰਤਾ ਦੀ ਨਿਰੰਤਰ ਵਿਕਾਸ ਧੁਨੀ ਨੂੰ ਸਮਝਣ ਲਈ ਅਜਿਹਾ ਅਧਿਐਨ ਕਰਨਾ ਜ਼ਰੂਰੀ ਹੈ। ਡਾ. ਜੈਨ ਨੇ ਬੜੀ ਪ੍ਰਮਾਣਿਕ ਖੋਜ ਨਾਲ, ਇਹ ਤੱਥ ਸਾਹਮਣੇ ਲਿਆਂਦਾ ਹੈ ਕਿ ਭਗਤ-ਬਾਣੀ ਦਾ ਜੀਵਨ ਲਕਸ਼ 'ਮੁਕਤੀ' ਅਵਸਥਾ ਪ੍ਰਾਪਤ ਕਰਨਾ ਹੈ। ਇਹ ਲਕਸ਼ ਆਪਣੀ ਨਿਰੰਤਰ ਗਤੀ ਦੇ ਗੁਣ ਕਾਰਨ ਅਜੋਕੇ ਰੁਪਾਂਤਰਨ ਹੋ ਜਾਣ ਦੀਆਂ ਸੰਭਾਵਨਾਵਾਂ ਰਖਦਾ ਹੈ।

ਡਾ. ਜੈਨ ਨੇ ਪ੍ਰਸਿੱਧ ਸਮਾਲੋਚਕ ਪਲੈਖਾਨੋਵ ਦੇ ਵਿਚਾਰ ਕਿ "ਕਿਸੇ ਯੁੱਗ ਦਾ ਸਮਾਜਿਕ ਖਾਸਾ ਉਸ ਯੁਗ ਦੇ ਸਮਾਜਿਕ ਸੰਬੰਧਾਂ ਦੁਆਰਾ ਨਿਰਧਾਰਿਤ ਹੁੰਦਾ ਹੈ" ਦੀ ਪੁਸ਼ਟੀ ਕਰਦਿਆਂ ਮਧ-ਕਾਲੀ ਭਗਤੀ-ਕਾਵਿ ਵਿੱਚ ਰੁਪਾਂਤਰਿਤ ਸਮਾਜਿਕ ਸੰਬੰਧਾਂ ਦਾ ਵਿਸਤਰਿਤ ਅਧਿਐਨ ਕੀਤਾ ਹੈ। ਖੋਜਕਾਰ ਨੇ ਇਸ ਸਾਰੇ ਸ਼ੋਧ-ਪ੍ਰਬੰਧ ਵਿਚ ਸਮਾਜਿਕ ਮਨੁੱਖ ਦੇ ਸੂਰਤੀ ਅਤੇ ਸੀਰਤੀ ਸਰੂਪ ਨੂੰ ਸਮਾਜ ਸ਼ਾਸਤਰੀ ਵਿਧੀ ਅਨੁਸਾਰ ਰੂਪਮਾਨ ਕਰਦਿਆਂ ਸਿੱਟਾ ਕੱਢਿਆ ਹੈ ਕਿ ਮੱਧ ਯੁਗ ਦੇ ਇਹ ਚਿੰਤਕ (ਬਾਣੀਕਾਰ) ਮੁਹਾਵਰੇ ਵਿਚ ਅਧਿਆਤਮਕ ਸ਼ੈਲੀ ਦੇ ਮਾਲਕ ਸਨ ਪਰ ਵਸਤੂਗਤ ਰੂਪ ਵਿੱਚ ਉਹ ਪੂਰੀ ਤਰ੍ਹਾਂ ਸਮਾਜਿਕ, ਰਾਜਨੀਤਕ ਅਤੇ ਆਰਥਿਕ ਸਰੋਕਾਰਾਂ ਨਾਲ ਜੁੜੇ ਹੋਏ ਸਨ। ਭਗਤੀ ਲਹਿਰ ਦਾ ਤੱਤ ਰੂਪ ਦਬੀਆਂ ਸ਼੍ਰੇਣੀਆਂ ਦੇ ਲੋਕਾਂ ਦਾ ਸਥਾਪਿਤ ਤਾਕਤਵਰ ਪ੍ਰੋਹਿਤ ਅਤੇ ਰਾਜਾ ਸ਼੍ਰੇਣੀ ਦੇ ਵਿਰੁਧ ਵਿਦ੍ਰੋਹ ਹੀ ਸੀ। ਸਮਾਜਿਕ,

ਆਰਥਿਕ ਅਤੇ ਰਾਜਨੀਤਕ ਸੁਤੰਤਰਤਾ ਦੀ ਅਮਲ ਵਿਚ ਤਾਂਘ ਜਾਂ ਕਲਪਨਾ ਭਗਤ-ਬਾਣੀ ਦਾ ਕੇਂਦਰ ਬਿੰਦੂ ਹੈ। ਇਸ ਤਰ੍ਹਾਂ ਮਧ-ਕਾਲੀ ਭਾਰਤੀ ਵਿਵਸਥਾ ਵਿਚ ਭਗਤ ਕੇਵਲ 'ਗਿਆਨ ਦਾਤੇ' ਹੀ ਨਹੀਂ ਸਗੋਂ 'ਮੁਕਤੀ ਦਾਤੇ' ਵੀ ਹਨ। ਇਹ ਮੁਕਤੀ ਕੇਵਲ ਆਤਮਿਕ ਸੁਤੰਤਰਤਾ ਹੀ ਨਹੀਂ ਸਗੋਂ ਸਮਾਜਿਕ, ਰਾਜਨੀਤਕ ਅਤੇ ਆਰਥਿਕ ਸੁਤੰਤਰਤਾ ਵੀ ਹੈ।

ਮੈਂ ਡਾ. ਜੈਨ ਹੁਰਾਂ ਦੀ ਇਸ ਖੋਜ-ਕਾਰਜ ਦਾ ਸੁਆਗਤ ਕਰਦਾ ਹਾਂ।

ਸੰਗਰੂਰ
16.6.2008

ਤੇਜਵੰਤ ਮਾਨ (ਡਾ.)

# ਮਾਨਵੀ ਮੁੱਲਾਂ ਨੂੰ ਨਿਰਧਾਰਤ ਕਰਦੀ ਹੈ ਭਗਤਬਾਣੀ

ਮੱਧਕਾਲ ਵਿਚ ਭਗਤੀ ਲਹਿਰ ਦਾ ਉਥਾਨ ਭਾਰਤੀ ਸਮਾਜ ਵਿਚ ਆ ਚੁਕੀਆਂ ਗਿਰਾਵਟਾਂ ਅਤੇ ਸਮੇਂ ਦੇ ਹਾਕਮਾਂ ਦੇ ਨੈਤਿਕ ਪਤਨ ਦੇ ਕਾਰਣ ਹੋਇਆ। ਭਗਤੀ ਲਹਿਰ ਦਾ ਪ੍ਰਭਾਵ ਸਾਰੇ ਹਿੰਦੁਸਤਾਨ ਵਿਚ ਪਿਆ। ਇਸਦਾ ਖੇਤਰ ਤਾਮਿਲਨਾਡੂ, ਮਹਾਰਾਸ਼ਟਰ, ਯੂ. ਪੀ. ਗੁਜਰਾਤ ਰਾਜਿਸਥਾਨ ਅਤੇ ਪੰਜਾਬ ਵਿਚ ਫੈਲਿਆ ਹੋਇਆ ਸੀ। ਇਸਦਾ ਕਾਲ ਵੀ ਕਈ ਸਦੀਆਂ ਤੱਕ ਸੀ। ਭਗਤ ਕਬੀਰ, ਨਾਮਦੇਵ, ਰਵਿਦਾਸ, ਤ੍ਰਿਲੋਚਨ, ਧੰਨਾ, ਜੈ ਦੇਵ, ਭੀਖਣ, ਪੀਪਾ, ਸਧਨਾ, ਬੈਣੀ, ਰਾਮਾਨੰਦ, ਪਰਮਾਨੰਦ, ਸੂਰਦਾਸ, ਫ਼ਰੀਦ, ਸ੍ਰੀ ਗੁਰੂ ਨਾਨਕ ਦੇਵ ਵੱਖੋ ਵੱਖ ਸਦੀਆਂ ਵਿਚ ਹੋਏ। ਸਭ ਭਗਤਾਂ ਦੀ ਵਿਚਾਰਧਾਰਕ ਸਾਂਝ ਸੀ। ਉਹ ਮਾਨਵ ਭਲਾਈ ਅਤੇ ਆਪਸੀ ਪ੍ਰੇਮ ਦਾ ਸੰਦੇਸ਼ ਦੇਣ ਦੇ ਨਾਲ ਫੋਕਟ ਕਰਮਾਡਾਂ ਦੀ ਨਿਖੇਧੀ ਕਰਦੇ ਹਨ ਭਗਤਾਂ ਦੀ ਬਾਨੀ ਦੇ ਲੋਕਾਇਤੀ ਪੱਖ ਅਤੇ ਅੰਤਿਮ ਸੱਚ ਦੇ ਕਾਰਣ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਦਿ ਗ੍ਰੰਥ ਵਿੱਚ ਸੰਮਿਲਤ ਕਰਕੇ ਪਵਿੱਤਰ ਦਰਜਾ ਪ੍ਰਦਾਨ ਕੀਤਾ।

ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਬਾਣੀ ਦਾ ਸਮਾਜ ਸ਼ਾਸਤਰੀ ਅਧਿਐਨ ਕਰਕੇ ਡਾ. ਗਿਆਨ ਚੰਦ ਜੈਨ ਨੇ ਸਮੁੱਚੀ ਭਗਤ ਬਾਣੀ ਦਾ ਵਿਸ਼ਲੇਸ਼ਣ ਕੀਤਾ ਹੈ। ਨਿਰਸੰਦੇਹ ਇਕੱਲੇ ਇੱਕਲੇ ਭਗਤ ਦੀ ਬਾਣੀ ਦੇ ਵਿਭਿੰਨ ਪਹਿਲੂਆਂ ਬਾਰੇ ਬਹੁਤ ਖੋਜ ਕਾਰਜ ਹੋ ਚੁੱਕੇ ਹਨ, ਪਰ ਭਗਤਬਾਣੀ ਦੇ ਦਾਰਸ਼ਨਿਕ ਮੁੱਲਾਂ ਦੇ ਸੰਦਰਭ ਵਿਚ ਭਗਤਬਾਣੀ ਦੇ ਸਮਾਜਕ ਸਰੋਕਾਰਾਂ ਨੂੰ ਉਭਾਰਿਆ ਗਿਆ ਹੈ। ਵਿਦਵਾਨ ਖੋਜੀ ਨੇ ਸਮਾਜ ਕੀ ਹੈ, ਵਿਅਕਤੀ ਅਤੇ ਸਮਾਜ ਦੇ ਆਪਸੀ ਸਬੰਧ, ਧਰਮ, ਧਰਮ ਦੇ ਕਾਰਜ, ਧਰਮ ਅਤੇ ਸਮਾਜ ਬਾਰੇ ਸੰਵਾਦ ਸਿਰਜਕੇ ਭਗਤਬਾਣੀ ਅਤੇ ਸਮਾਜ ਬਾਰੇ ਆਪਣੀਆਂ ਧਾਰਨਾਵਾਂ ਪ੍ਰਸਤੁਤ ਕੀਤੀਆਂ ਹਨ। ਭਗਤਬਾਣੀ ਦੇ ਸਮਾਜਕ ਪੱਖਾਂ ਨੂੰ ਉਦਾਹਰਣਾਂ ਸਹਿਤ ਦਰਸਾਇਆ ਹੈ।

ਵਿਦਵਾਨ ਖੋਜੀ ਨੇ ਆਪਣੀ ਖੋਜ ਨੂੰ ਹੋਰ ਸਾਰਥਿਕ ਅਤੇ ਉਪਯੋਗੀ ਬਣਾਉਣ ਲਈ ਭਗਤਾਂ ਦੇ ਜੀਵਨ ਵਿਅਕਤਿਤਵ ਅਤੇ ਬਾਣੀ ਬਾਰੇ ਇੱਕ ਵੱਖਰੇ ਅਧਿਆਇ ਵਿਚ ਚਰਚਾ ਕੀਤੀ ਹੈ। ਭਗਤਾਂ ਦੇ ਜੀਵਨ ਬਾਰੇ ਪਰਾਸਰੀਰਕ ਅਤੇ ਕਰਾਮਾਤੀ ਪੱਖ ਨੂੰ ਛੱਡਕੇ ਲੌਕਿਕ ਪੱਧਰ ਤੇ ਪੇਸ਼ਕਾਰੀ ਕੀਤੀ ਗਈ ਹੈ। ਇਹ ਤੱਥ ਭਗਤਬਾਣੀ ਦੇ ਸਮਾਜਕ ਦ੍ਰਿਸ਼ਟੀਕੋਣ ਦੀ ਪੁਸ਼ਟੀ ਕਰਦਾ ਹੈ। ਆਦਿ ਗ੍ਰੰਥ ਵਿਚ ਦਰਜ ਭਗਤਬਾਣੀ ਦੇ, ਸ਼ਲੋਕ, ਸ਼ਬਦ ਅਤੇ ਪੰਨੇ ਦਰਸਾਕੇ ਖੋਜਾਰਥੀਆਂ ਨੂੰ ਆਧਾਰਕ ਸਮਗਰੀ ਮੁਹੱਈਆ ਕਰਾਈ ਹੈ। ਸਮਕਾਲੀ ਸਮਾਜਿਕ ਪ੍ਰਸਥਿਤੀਆਂ ਦੇ ਪਰਿਪੇਖ ਵਿੱਚ ਭਗਤਬਾਣੀ ਦੀ ਤਕਰਸੰਗਤਾ ਨੂੰ ਉਜਾਗਰ ਕਰਨ ਦੇ ਨਾਲ ਨਾਲ ਅਜੋਕੀਆਂ ਪ੍ਰਸਥਿਤੀਆਂ ਵਿਚ ਭਗਤ ਬਾਣੀ ਦੇ ਮਹੱਤਵ ਨੂੰ ਦਰਸਾਇਆ ਗਿਆ ਹੈ।

ਵਿਗਿਆਨਕ ਦ੍ਰਿਸ਼ਟੀਕੋਣ ਤੋਂ ਕੀਤਾ ਗਿਆ ਖੋਜ ਕਾਰਜ ਪੰਜਾਬੀ ਭਾਸ਼ਾ ਅਤੇ ਸਾਹਿਤ ਵਿਚ ਸ਼ੋਧ ਨੂੰ ਹੋਰ ਵਿਸ਼ਾਲ ਕਰਦਾ ਹੈ। ਇਸ ਪੁਸਤਕ ਦਾ ਹਾਸਲ ਪੱਖ ਇਹ ਵੀ ਹੈ

ਕਿ ਮੱਧ ਕਾਲੀਨ ਹਿੰਦੁਸਤਾਨ ਦੀ ਸਮਾਜੀ ਬਣਤਰ ਨੂੰ ਅਜੋਕੇ ਹਾਲਾਤਾਂ ਦੇ ਅਨੁਸਾਰ ਪੇਸ਼ ਕੀਤਾ ਗਿਆ ਹੈ।

ਭਗਤਬਾਣੀ ਦੇ ਲੋਕਮੁਖੀ ਪੱਖਾਂ ਨੂੰ ਉਭਾਰਨ ਲਈ ਡਾ. ਗਿਆਨ ਚੰਦ ਜੈਨ ਨੇ ਉਤਕ੍ਰਿਸ਼ਟ ਵਿਦਵਾਨਾਂ ਦੀਆਂ ਪੁਸਤਕਾਂ ਦੇ ਹਵਾਲੇ ਦਿੱਤੇ ਹਨ। ਉਸਨੇ ਹਿੰਦੁਸਤਾਨੀ ਅਤੇ ਪੱਛਮੀ ਚਿੰਤਕਾਂ ਦੇ ਮੂਲ ਗ੍ਰੰਥਾਂ ਨੂੰ ਵਿਚਾਰਿਆ ਹੈ। ਸਮੁੱਚੇ ਰੂਪ ਵਿੱਚ ਇਹ ਪੰਜਾਬੀ ਦੀ ਮੌਲਿਕ ਅਤੇ ਹਵਾਲਾ ਪੁਸਤਕ ਦਾ ਦਰਜਾ ਰੱਖਦੀ ਹੈ। ਡਾ. ਗਿਆਨ ਚੰਦ ਜੈਨ ਇਸ ਖੋਜ ਲਈ ਵਧਾਈ ਦੇ ਹੱਕਦਾਰ ਹਨ।

ਪਟਿਆਲਾ

ਭਗਵੰਤ ਸਿੰਘ (ਡਾ.)
ਭਾਸ਼ਾ ਵਿਭਾਗ, ਪੰਜਾਬ
ਪਟਿਆਲਾ
98148-51500

# ਸੁਆਗਤੀ ਸ਼ਬਦ

ਸ੍ਰੀ ਗੁਰੂ ਗ੍ਰੰਥ ਸਾਹਿਬ ਮੱਧਕਾਲੀਨ ਭਗਤੀ ਲਹਿਰ ਦਾ ਉਹ ਸਦਾ ਸਦਾ ਮਾਨਵੀ ਮਾਰਗ ਰੁਸ਼ਨਾਉਂਦਾ ਇੱਕ ਪ੍ਰਮਾਣਿਕ ਸਰਬ ਸਾਂਝਾ "ਆਦਿ ਸਚੁ, ਜੁਗਾਦਿ, ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ।" ਦਾ ਹੋਕਾ ਦੇਣ ਵਾਲਾ ਇਲਾਹੀ ਗ੍ਰੰਥ ਹੈ। ਵੱਖ ਵੱਖ ਪ੍ਰਦੇਸ਼ਾਂ, ਜਾਤਾਂ ਅਤੇ ਧਰਮਾਂ ਦੇ ਗੁਰੂਆਂ ਅਤੇ ਭਗਤਾਂ ਦੇ ਮਾਨਵ ਕਲਿਆਣ ਹਿਤ ਅਮਲੀ ਜੀਵਨ ਵਿਚੋਂ ਪ੍ਰਗਟਾਏ ਬੋਲ ਇਸਦਾ ਅਮੁਲ ਭੰਡਾਰ ਹਨ। ਇਸਨੂੰ ਜਿਉਂ ਜਿਉਂ ਪੜ੍ਹੀਏ, ਖੋਜੀਏ, ਵੀਚਾਰੀਏ ਅਤੇ ਅਮਲੀ ਜ਼ਿੰਦਗੀ ਵਿੱਚ ਧਾਰਣ ਕਰੀਏ ਤਿਉਂ ਤਿਉਂ 'ਲੋਕ ਸੁਖੀਏ ਪ੍ਰਲੋਕ ਸੁਹੇਲੇ' ਦੀ ਧੁਨੀ ਨਿਕਟ ਆਏਗੀ। ਇਸਦੇ ਸੁਨਹਿਰੀ ਪੰਨਿਆਂ ਨੂੰ ਵਿਦਵਾਨ, ਸਮੇਂ ਸਮੇਂ ਆਪਣੀ ਬੁੱਧੀ ਨਾਲ ਆਪਣੇ ਸ਼ਬਦਾਂ ਅਤੇ ਸ਼ੈਲੀ ਦੁਆਰਾ ਅਧਿਐਨ ਕਰਦੇ ਰਹਿੰਦੇ ਹਨ ਅਤੇ ਇਸ ਵਿੱਚੋਂ 'ਸਾਹਿਬੁ ਮੇਰਾ ਨੀਤ ਨਵਾ' ਦੇ ਦੀਦਾਰੇ ਕਰਦੇ ਤੇ ਕਰਵਾਉਂਦੇ ਰਹਿੰਦੇ ਹਨ। ਮੇਰੇ ਸਾਹਮਣੇ ਸਤਿਕਾਰਤ ਵਿਦਵਾਨ ਡਾ. ਗਿਆਨ ਚੰਦ ਜੈਨ ਵੱਲੋਂ ਬੜੀ ਮਿਹਨਤ ਨਾਲ ਤਿਆਰ ਕੀਤਾ ਖੋਜ ਗ੍ਰੰਥ 'ਸ੍ਰੀ ਆਦਿ (ਗੁਰੂ) ਗ੍ਰੰਥ ਸਾਹਿਬ ਵਿੱਚ ਦਰਜ ਭਗਤ ਬਾਣੀ ਦਾ ਸਮਾਜ ਸ਼ਾਸਤਰੀ ਅਧਿਐਨ' ਖਰੜਾ ਰੂਪ ਵਿੱਚ ਪ੍ਰਕਾਸ਼ਿਤ ਹੋਣ ਲਈ ਆਇਆ ਹੈ। ਇਹ ਡਾ. ਜੈਨ ਦਾ ਪੰਜਾਬੀ ਯੂਨੀਵਰਸਿਟੀ ਪਟਿਆਲਾ ਲਈ 1986 ਵਿੱਚ ਪ੍ਰਸਤੁਤ ਪੀ. ਐਚ. ਡੀ. ਦੀ ਡਿਗਰੀ ਲਈ ਖੋਜ-ਪ੍ਰਬੰਧ ਦਾ ਵਧਾਇਆ, ਸੰਵਾਰਿਆ ਤੇ ਸ਼ਿੰਗਾਰਿਆ ਰੂਪ ਹੈ। ਉਂਜ ਤਾਂ ਗਿਆਨ ਦੀ ਕੋਈ ਸੀਮਾ ਨਹੀਂ ਹੁੰਦੀ ਪਰੰਤੂ ਡਾਕਟਰੇਟ ਲਈ ਪ੍ਰਵਾਨ ਹੋ ਚੁੱਕੇ ਇਸ ਖੋਜ ਕਾਰਜ ਦੇ ਪਾਠ ਨੇ ਮੈਨੂੰ ਬੜਾ ਗਿਆਨ ਦਿੱਤਾ ਹੈ।

ਵਿਅਕਤੀਆਂ ਦੇ ਸਮੂਹ ਤੋਂ ਬਣੇ ਸਮਾਜ ਵਿੱਚ ਇੱਕ ਆਦਰਸ਼ਕ ਜਾਬਤਾ ਹੋਣਾ ਜ਼ਰੂਰੀ ਹੈ। ਮਨੁੱਖ ਦੀਆਂ ਸਰੀਰਕ ਅਤੇ ਭੌਤਿਕ ਲੋੜਾਂ ਦੇ ਨਾਲ ਨਾਲ ਮਾਨਸਿਕ ਲੋੜਾਂ ਦੀ ਪੂਰਤੀ ਵੀ ਅਵੱਸ਼ਕ ਹੈ ਸੋ ਭਗਤ ਸਾਹਿਬਾਨ ਦੀ ਬਾਣੀ ਗੁਰਮਤਿ ਵੀਚਾਰਧਾਰਾ ਦੀ ਪੁਸਟੀ ਕਰਦੀ ਹੋਈ ਇਨ੍ਹਾਂ ਸੰਸਾਰਿਕ ਅਤੇ ਆਤਮਿਕ ਜ਼ਰੂਰਤਾਂ ਦੀ ਖੁਰਾਕ ਹੈ। ਡਾ. ਜੈਨ ਨੇ ਬੜੇ ਸੁਚੱਜੇ ਢੰਗ ਨਾਲ ਵਿਉਂਤ ਕਰਦਿਆਂ ਪੁਸਤਕ ਦੇ ਸੱਤ ਅਧਿਆਇ ਬਣਾਏ ਹਨ। ਪਹਿਲੇ ਵਿੱਚ ਸਮਾਜ, ਧਰਮ, ਅਤੇ ਭਗਤਬਾਣੀ ਬਾਰੇ ਗਿਆਨ ਦਿੱਤਾ ਗਿਆ ਹੈ। ਦੂਜਾ ਅਧਿਆਇ ਚੌਦਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਭਗਤਾਂ ਦੇ ਜੀਵਨ ਤੇ ਬਾਣੀ ਬਾਰੇ ਸੰਖੇਪ ਜਾਣਕਾਰੀ ਦਿੰਦਾ ਹੈ। ਤੀਜੇ ਅਧਿਆਇ ਵਿੱਚ ਸਮਾਜਿਕ ਪਰਿਸਥਿਤੀਆਂ ਵਿੱਚ ਭਗਤ ਬਾਣੀ ਦਾ ਮਹੱਤਵ ਹੈ। ਚੌਥੇ ਵਿੱਚ ਭਗਤਬਾਣੀ ਦੀ ਜੀਵ, ਜਗਤ, ਮਨੁੱਖ ਤੇ ਮੁਕਤੀ ਦੇ ਸੰਕਲਪ ਦੀ ਵਿਆਖਿਆ ਕਰਦੇ ਹੋਏ, ਭਗਤੀ, ਕਰਮ, ਗਿਆਨ, ਯੋਗ ਮਾਰਗ ਦੀ ਚਰਚਾ ਛੇੜੀ ਗਈ ਹੈ। ਗੁਰੂ ਨਾਮ, ਹੰਕਾਰ, ਮੋਹ, ਗਿਆਨ ਪ੍ਰਾਪਤੀ ਸੰਗਤ, ਹੁਕਮ, ਆਤਮ ਨਿਵੇਦਨ, ਕਿਰਤ,



 

ਪ੍ਰੇਮ ਤੇ ਕਰਮ ਕਾਂਡ ਬਾਰੇ ਭਗਤਾਂ ਦੀ ਪਹੁੰਚ ਦੱਸੀ ਗਈ ਹੈ। ਪੰਜਵੇਂ ਵਿੱਚ ਨੈਤਿਕ ਮੁੱਲਾਂ, ਪੰਜ ਵਿਕਾਰਾਂ ਨਿਮਰਤਾ, ਖਿਮਾਂ, ਬਹਾਦਰੀ ਦੇ ਗੁਣਾਂ ਅਤੇ ਨਿੰਦਾ ਛੱਡਣ ਦੇ ਭਗਤਾਂ ਦੇ ਅਮਰ ਸੰਦੇਸ਼ ਦੀ ਉਦਾਹਰਣਾ ਸਮੇਤ ਭਰਪੂਰ ਜਾਣਕਾਰੀ ਹੈ। ਏਸੇ ਤਰ੍ਹਾਂ ਛੇਵੇਂ ਵਿੱਚ ਭਗਤ ਬਾਣੀ ਵਿਚ ਮਨੁੱਖ ਦਾ ਸਮਾਜਿਕ ਸਰੂਪ ਅਤੇ ਸੱਤਵੇਂ ਅਧਿਆਇ ਵਿੱਚ ਭਗਤੀ-ਕਾਵਿ ਵਿੱਚ ਕ੍ਰਿਆਸ਼ੀਲ ਮਾਨਵੀ ਸਮਾਜ ਦਾ ਸਰੂਪ ਸਿਰਜਣ ਦਾ ਜਤਨ ਕੀਤਾ ਗਿਆ ਹੈ। ਇਹ ਸਮੁੱਚਾ ਕਾਰਜ ਹੀ ਅਜੋਕੇ ਪ੍ਰਸੰਗ ਵਿੱਚ ਭਾਵ ਪੂਰਤ ਅਤੇ ਅਗਵਾਈ ਮੁੱਖੀ ਹੈ। ਖੋਜਾਰਥੀਆਂ ਲਈ ਬਹੁਮੁੱਲੀ ਕ੍ਰਮਾਨੁਸਾਰ ਪੁਸਤਕ ਸੂਚੀ ਸਮੇਤ ਸਮੁੱਚੇ ਕਾਰਜ ਦਾ ਮੁਲਾਂਕਣ ਸਾਰ ਅਤੇ ਸਥਾਪਨਾਵਾਂ ਵਿੱਚ ਅੰਕਿਤ ਕੀਤਾ ਗਿਆ ਹੈ। ਹਿੰਦੀ ਅਤੇ ਅੰਗ੍ਰੇਜ਼ੀ ਵਿੱਚ ਪ੍ਰਾਪਤ ਕੀਤੇ ਜਾ ਚੁੱਕੇ ਤੇ ਹੋ ਰਹੇ ਵਿਸ਼ਾਲ ਅਤੇ ਗੰਭੀਰ ਖੋਜ ਕਾਰਜ ਦਾ ਅਜਿਹੇ ਗਿਣਤੀ ਦੇ ਖੋਜ ਕਾਰਜਾਂ ਨਾਲ ਅਜੇ ਪ੍ਰਵੇਸ਼ ਮਾਤਰ ਹੀ ਹੈ। ਡਾ. ਜੈਨ ਦੀ ਕਲਮ ਇਸ ਵਿਸ਼ੇ ਤੇ ਉੱਠੀ ਹੈ। ਉਨ੍ਹਾਂ ਦਾ ਐਮ. ਫਿਲ. ਦਾ ਖੋਜ ਪ੍ਰਬੰਧ ਵੀ ਪ੍ਰਮੁੱਖ ਭਗਤ ਬਾਣੀਕਾਰ 'ਕਬੀਰ ਜੀ ਦੀ ਕਾਵਿ-ਕਲਾ' ਹੀ ਹੈ, ਸੋ ਭਗਤ ਬਾਣੀ ਅਤੇ ਭਗਤਾਂ ਦੇ ਗੁਰਮਤਿ ਅਨੁਸਾਰੀ ਦਰਸ਼ਨ ਦਾ ਅਧਿਐਨ ਸੁਯੋਗ ਵਿਦਵਾਨ ਨੇ ਨੀਝ ਨਾਲ ਦਾਰਸ਼ਨਿਕ ਤਾਰਕਿਕ, ਸਮਾਜ ਸ਼ਾਸ਼ਤਰੀ, ਸਾਹਿੱਤਕ ਅਤੇ ਮਾਨਵੀ ਅਧਾਰ ਤੇ ਕੀਤਾ ਹੈ। ਉਹ ਸਮੁੱਚੇ ਪੰਜਾਬੀ ਸਾਹਿਤ ਦੇ ਪਾਠਕ ਵਰਗ ਖੋਜਾਰਥੀ ਵਰਗ ਅਤੇ ਆਲੋਚਕਾਂ ਸਮੇਤ ਸਮਾਜ ਲਈ ਸਹਾਈ ਸਿੱਧ ਹੋਣਗੇ।

ਹਿੰਦੀ ਸਾਹਿੱਤ ਦੀ ਸਤਿਕਾਰਤ ਸਖ਼ਸੀਅਤ ਡਾ. ਰਾਮ ਕੁਮਾਰ ਵਰਮਾ ਦੇ ਸ਼ਬਦਾਂ ਦੀ ਪ੍ਰੌੜ੍ਹਤਾ ਕਰਦਿਆਂ ਡਾ. ਜੈਨ ਨੇ ਵੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਭਗਤ ਬਾਣੀ ਨੂੰ ਮੂਲ ਅਤੇ ਪ੍ਰਮਾਣਿਕ ਤੇ ਵਿਸ਼ਵਾਸਯੋਗ ਬਾਣੀ ਪ੍ਰਵਾਨ ਕੀਤਾ ਹੈ, ਇਹ ਬਿਲਕੁਲ ਸਹੀ ਹੈ। ਪਰੰਤੂ ਇੱਕ ਗੱਲ ਵਿੱਚ ਪਤਾ ਨਹੀਂ ਉਹ ਕਿਉਂ ਸੰਕੋਚ ਵਰਤ ਗਏ ਹਨ ਕਿ ਸ਼ੇਖ਼ ਫਰੀਦ ਨੂੰ ਉਹ ਭਗਤਾਂ ਵਿੱਚ ਸ਼ਾਮਿਲ ਨਹੀਂ ਕਰ ਰਹੇ। ਫੇਰ ਵੀ ਸਮੁੱਚੇ ਤੌਰ ਤੇ ਬਾਕੀ ਚੌਦਾਂ ਬਾਣੀਕਾਰ ਭਗਤਾਂ ਦੇ ਜੀਵਨ ਤੇ ਰਚਨਾ ਦੇ ਅਧਾਰ ਤੇ ਸਮਾਜਿਕ ਸ਼ੰਦਰਭ ਵਿੱਚ ਡਾ. ਗਿਆਨ ਚੰਦ ਜੈਨ ਦਾ ਹੱਥਲਾ ਖੋਜ-ਪ੍ਰਬੰਧ ਇੱਕ ਹਵਾਲਾ ਪੁਸਤਕ ਹੈ। ਆਸ਼ਾ ਹੈ ਖੋਜ ਗਿਆਨ ਤੇ ਸਮਾਜ ਸੁਧਾਰਕ ਇਸਦਾ ਢੁਕਵਾਂ ਲਾਹਾ ਲੈਣਗੇ। ਵਿਦਵਾਨ ਕਲਮ ਹੋਰ ਵੀ ਯੋਗਦਾਨ ਪਾਵੇਗੀ।

ਮੋਹ ਤੇ ਚੜ੍ਹਦੀਕਲਾ ਨਾਲ,

08-07-2008

**ਤੇਜਾ ਸਿੰਘ ਤਿਲਕ**
(ਡਾ.)
ਪ੍ਰਧਾਨ ਪੰਜਾਬੀ ਸਾਹਿਤ ਸਭਾ (ਰਜਿ:)
ਕਪਿਲ ਪੈਲੇਸ ਪਿੱਛੇ, ਭਗਤ ਸਿੰਘ ਨਗਰ,
ਬਰਨਾਲਾ (ਪੰਜਾਬ)

# ਭਗਤਬਾਣੀ ਦੇ ਵਿਭਿੰਨ ਪਹਿਲੂਆਂ ਬਾਰੇ ਸੰਵਾਦ

ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਭਗਤਬਾਣੀ ਦਾ ਸਮਾਜ ਸ਼ਾਸਤਰੀ ਅਧਿਐਨ ਡਾ. ਗਿਆਨ ਚੰਦ ਜੈਨ ਨੇ ਮੌਲਿਕ ਖੋਜ ਕਰਕੇ ਭਗਤਾਂ ਦੀ ਬਾਣੀ ਦੇ ਸਮਾਜਕ ਪੱਖਾਂ ਨੂੰ ਬਹੁਤ ਹੀ ਸੂਖ਼ਮ ਅਤੇ ਸੁਹਜਮਈ ਢੰਗ ਨਾਲ ਪੇਸ਼ ਕਰਨ ਦੀ ਪਹਿਲ ਕਦਮੀ ਕੀਤੀ ਹੈ। ਭਗਤਾਂ ਦੀ ਬਾਣੀ ਵਿਸ਼ੇ ਅਤੇ ਰੂਪਕ ਪੱਖ ਤੋਂ ਸਮਾਜੀ ਸਰੋਕਾਰਾਂ ਨਾਲ ਜੁੜੀ ਹੋਈ ਹੈ। ਭਗਤਬਾਣੀ ਦੀ ਦਾਰਸ਼ਨਿਕਤਾ ਅਤੇ ਰਹੱਸਵਾਦ ਨੂੰ ਉਭਾਰਨ ਵਿਚ ਇਸ ਪੁਸਤਕ ਦਾ ਆਪਣਾ ਵਿਲੱਖਣ ਸਥਾਨ ਹੈ।

ਭਗਤਬਾਣੀ ਅਜਿਹੀ ਆਧਿਆਤਮਕ ਬਾਣੀ ਹੈ ਜਿਸਦਾ ਸਮਾਜਕ ਸਰੋਕਾਰਾਂ ਨਾਲ ਨਿਕਟ ਸਬੰਧ ਹੈ। ਭਗਤਾਂ ਨੇ ਆਪਣੀ ਬਾਣੀ ਲਈ ਸ਼ਬਦ, ਸ਼ਲੋਕ, ਦੋ ਪਦੇ ਕਾਵਿ ਰੂਪਾਕਾਰਾਂ ਦੀ ਵਰਤੋਂ ਕੀਤੀ ਹੈ। ਸ਼ਬਦ ਸ਼ਲੋਕ, ਦੋ ਪਦੇ ਜਨ ਸਾਧਾਰਨ ਨੂੰ ਅਪੀਲ ਕਰਨ ਵਾਲੇ ਕਾਵਿ-ਰੂਪਾਕਾਰ ਹਨ। ਭਗਤਾਂ ਨੇ ਲੋਕ ਬਿੰਬ, ਲੋਕ-ਮੁਹਾਵਰੇ, ਸਰਲ ਤੇ ਸਪਸ਼ਟ ਭਾਸ਼ਾ, ਆਮ ਜਨ-ਜੀਵਨ ਨੂੰ ਦਰਸਾਉਂਦੇ ਅਲੰਕਾਰਾਂ ਨੂੰ ਆਪਣੀ ਬਾਣੀ ਵਿਚ ਵਰਤਿਆ ਹੈ। ਪ੍ਰਕ੍ਰਿਤਕ ਬਿੰਬਾਂ ਦੀ ਵਰਤੋਂ ਇਸਦੇ ਲੋਕ ਮੁਖੀ ਰੁਝਾਨ ਦੀ ਨਿਸ਼ਾਨਦੇਹੀ ਕਰਦੀ ਹੈ।

ਭਗਤਬਾਣੀ ਸਮਾਜ ਵਿਚ ਵਿਆਪਤ ਬੁਰਾਈਆਂ, ਪੂਰੇ ਜ਼ੋਰ ਨਾਲ ਵਿਰੋਧ ਕਰਦੀ ਹੈ। ਭ੍ਰਿਸ਼ਟ ਹੋ ਚੁੱਕੇ ਸਮਾਜ ਦੀ ਪਤਨਮਈ ਅਵਸਥਾ ਨੂੰ ਭਗਤਬਾਣੀ ਵਿਚ ਸਿੱਧੇ ਰੂਪ ਵਿਚ ਦਿਖਾਇਆ ਗਿਆ ਹੈ। ਭਗਤਾਂ ਨੇ ਸਮੇਂ ਦੇ ਹਾਕਮਾਂ ਦੇ ਜ਼ੁਲਮਾਂ ਵਿਰੁੱਧ ਆਵਾਜ਼ ਉਠਾਉਣ ਦੇ ਨਾਲ ਨਾਲ ਉਸ ਸਮੇਂ ਦੇ ਧਾਰਮਿਕ ਪਾਖੰਡੀਆਂ ਦੇ ਦੰਭ ਨੂੰ ਵੀ ਪੂਰੀ ਤਰ੍ਹਾਂ ਨੰਗਾ ਕੀਤਾ ਹੈ। ਕਰਮ ਕਾਂਡ ਅਤੇ ਫੋਕੇ ਦਿਖਾਵੇ ਮਨੁੱਖ ਨੂੰ ਸਹੀ ਦਿਸ਼ਾ ਨਹੀਂ ਦਿਖਾ ਸਕਦੇ। ਭਗਤਾਂ ਨੇ ਨਾਂਗੇ ਸਾਧੂਆਂ ਦੇ ਪਖੰਡ ਨੂੰ ਬਹੁਤ ਉੱਤਮ ਉਦਾਹਰਣਾਂ ਨਾਲ ਪ੍ਰਗਟਾਇਆ ਹੈ।

ਨਗਨ ਫਿਰਤ ਜੇ ਪਾਈਐ ਜੋਗੁ ॥
ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥
ਕਿਆ ਨਾਗੇ ਕਿਆ ਬਾਧੇ ਚਾਮ ॥
ਜਬ ਨਹੀਂ ਚੀਨਸਿ ਰਾਮ ॥ ਰਹਾਓ ॥

(ਆਦਿ ਗ੍ਰੰਥ ਪੰਨਾ 324)

ਡਾ. ਗਿਆਨ ਚੰਦ ਜੈਨ ਦੀ ਖੋਜ ਪੁਸਤਕ ਭਗਤਬਾਣੀ ਦੇ ਸਮਾਜਕ ਪੱਖਾਂ ਨੂੰ ਉਭਾਰਨ ਦੇ ਨਾਲ ਨਾਲ ਅੱਜ ਦੇ ਗਲੋਬਲੀ ਯੁਗ ਵਿਚ ਭਟਕ ਰਹੇ ਮਨੁੱਖ ਨੂੰ ਸਮਾਜਿਕ ਵਿਸੰਗਤੀਆਂ ਤੋਂ ਛੁਟਕਾਰਾ ਦਿਵਾਉਣ ਵਿਚ ਵੀ ਸਹਾਈ ਹੋਵੇਗੀ। ਪਦਾਰਥਕ ਹੋੜ ਵਿਚ

ਗ੍ਰਹਿਸਤ ਮਨੁੱਖ ਹਰ ਤਰ੍ਹਾਂ ਦੇ ਅਨੈਤਿਕ ਕਾਰਜ ਕਰ ਰਿਹਾ ਹੈ। ਭਗਤਬਾਣੀ ਦੀ ਨੈਤਿਕਤਾ ਅਜੋਕੇ ਮਨੁੱਖ ਨੂੰ ਰਾਹ ਦਰਸਾਉਣ ਦਾ ਕਾਰਜ ਕਰਦੀ ਹੈ। ਡਾ. ਜੈਨ ਨੇ ਆਪਣੀ ਵਿਸ਼ਲੇਸਣੀ ਦ੍ਰਿਸ਼ਟੀ ਨਾਲ ਭਗਤਬਾਣੀ ਦੇ ਵਿਭਿੰਨ ਪੱਖਾਂ ਬਾਰੇ ਗੰਭੀਰ ਸੰਵਾਦ ਸਿਰਜਿਆ ਹੈ। ਮੇਰਾ ਯਕੀਨ ਹੈ ਕਿ ਭਵਿੱਖ ਵਿਚ ਇਹ ਪੁਸਤਕ ਚਿੰਤਕਾਂ ਲਈ ਗੰਭੀਰ ਚਿੰਤਨ ਦਾ ਵਿਸ਼ਾ ਬਣੇਗੀ।

ਸੰਗਰੂਰ

ਰਮਿੰਦਰ ਕੌਰ (ਡਾ.)
ਅਕਾਲ ਡਿਗਰੀ ਕਾਲਜ ਲੜਕੀਆਂ,
ਸੰਗਰੂਰ

# ਭਗਤਬਾਣੀ ਦੀ ਰਹੱਸ-ਅਨੁਭੂਤੀ

ਮੁੱਖ ਰੂਪ ਨਾਲ ਕਬੀਰ ਕਾਵਿ ਦਾ ਵਿਸ਼ਾ ਭਗਤੀ ਹੈ ਜਿਸਨੂੰ ਕੇਵਲ ਮਹਿਸੂਸ ਕੀਤਾ ਜਾ ਸਕਦਾ ਹੈ। ਇਸ ਭਗਤੀ ਭਾਵ ਨੂੰ ਪਰਮਾਤਮਾ ਦੀ ਨਿਕਟਤਾ ਨੂੰ ਅਭਿਵਿਅਕਤ ਕਰਨ ਦੀ ਸ਼ਕਤੀ ਭਾਸ਼ਾ ਵਿਚ ਨਹੀਂ ਹੈ ਪਰ ਕਬੀਰ ਕਾਵਿ ਵਿਚ ਉਸ ਸੂਖ਼ਮ ਵਿਸ਼ੇ ਦੀ ਕਲਾਤਮਕ ਅਭਿਵਿਅਕਤੀ ਹੋਈ ਹੈ। ਕਬੀਰ ਕਾਵਿ ਵਿਚ ਸਰਸਤਾ, ਮਾਰਮਿਕਤਾ ਅਤੇ ਭਾਵਾਤਮਕਤਾ ਹੈ। ਹਿੰਦੀ ਦੇ ਕੁਝ ਆਲੋਚਕਾਂ ਨੇ ਕਬੀਰ ਨੂੰ ਕਵੀ ਸਵੀਕਾਰ ਕਰਨ ਵਿਚ ਗੁਰੇਜ਼ ਕੀਤਾ ਹੈ ਉਹਨਾਂ ਦੀ ਭਾਸ਼ਾ ਅਟਪਟੀ ਹੈ, ਛੰਦ ਅਲੰਕਾਰ ਦਾ ਗਿਆਨ ਨਹੀਂ ਹੈ ਅਤੇ ਨਾ ਹੀ ਅਨੁਪ੍ਰਾਸ ਆਦਿ ਅਲੰਕਾਰ ਕਾਵਿ ਵਿਚ ਚਕਾਚੌਂਧ ਪੈਦਾ ਕਰਦੇ ਹਨ ਪਰ ਉਹਨਾਂ ਨੇ ਬਿਨਾ ਕਿਸੇ ਲਾਗ ਲਪੇਟ ਦੇ ਜੀਵਨ ਦੀਆਂ ਅਨੁਭੂਤੀਆਂ ਨੂੰ ਸਰਲ ਅਤੇ ਸਿੱਧੇ ਢੰਗ ਨਾਲ ਬਿਆਨ ਕੀਤਾ ਹੈ ਉਹਨਾਂ ਨੂੰ ਬਾਣੀ ਤੇ ਅਲੰਕਾਰਾਂ ਦੀ ਪਾਣ ਚੜ੍ਹਾਉਣ ਦੀ ਕੋਸ਼ਿਸ਼ ਨਹੀਂ ਕੀਤੀ। ਕਬੀਰ ਨੇ ਤਾਂ ਆਮ ਇਹ ਗੱਲ ਸਵੀਕਾਰ ਕੀਤੀ ਹੈ:—

ਮਸੀ ਕਾਗਦ ਛੂਹਿਓ ਨਹੀਂ ਕਲਮ ਗਾਹੀ ਨਹੀਂ ਹਾਥ।

ਕਬੀਰ ਦਾ ਕਾਵਿ ਬਹੁਤ ਪ੍ਰਭਾਵਸ਼ਾਲੀ ਹੈ ਭਾਵੇਂ ਉਹਨਾਂ ਦਾ ਕਾਵਿ ਛੰਦ ਅਲੰਕਾਰ ਦੇ ਆਧਾਰ ਤੇ ਨਹੀਂ ਰੱਖਿਆ ਗਿਆ ਫਿਰ ਵੀ ਉਹਨਾਂ ਦੀ ਕਾਵਿ ਅਨੁਭੂਤੀ ਇੰਨੀ ਉਤਕ੍ਰਿਸ਼ਟ ਹੈ ਕਿ ਉਹਨਾਂ ਦੀ ਗਿਣਤੀ ਮਗਨ ਸੰਤ ਕਵੀਆਂ ਵਿਚ ਕੀਤੀ ਜਾਂਦੀ ਹੈ। ਬੇਸ਼ਕ ਛੰਦ ਅਲੰਕਾਰ ਗੌਣ ਹਨ ਪਰ ਸੰਦੇਸ਼ ਦੀ ਪ੍ਰਧਾਨਤਾ ਹੈ। ਉਹਨਾਂ ਦੇ ਕਾਵਿ ਵਿਚ ਪ੍ਰਗਟ ਮਹਾਨ ਸੰਦੇਸ਼ ਬਹੁਤ ਹੀ ਸੂਹਜ ਅਤੇ ਧਾਰਮਿਕ ਦ੍ਰਿਸ਼ਟੀਕੋਣ ਰੱਖਦਾ ਹੈ। ਕਥਨ ਦੇ ਸਹਾਰੇ ਨਾਲ ਅੱਕਥ ਨੂੰ ਜਨਤਾ ਦੇ ਸਨਮੁਖ ਰੱਖਣਾ ਹੀ ਕਬੀਰ ਦੀ ਵੱਡਮੁੱਲੀ ਦਾਤਿ ਹੈ। ਰਹੱਸਵਾਦ ਦੇ ਖੇਤਰ ਵਿਚ ਤਾਂ ਇਨ੍ਹਾਂ ਨੂੰ ਆਦਿ ਕਵੀ ਮੰਨਿਆ ਜਾਂਦਾ ਹੈ ਹਿੰਦੀ ਦੇ ਆਧੁਨਿਕ ਰਹੱਸਵਾਦੀ ਕਵੀ ਕਬੀਰ ਦੇ ਕਰਜਾਈ ਹਨ। ਕਿਉਂਕਿ ਕਬੀਰ ਦੀ ਬਾਣੀ ਜਨਤਾ ਦੀ ਬਾਣੀ ਹੈ ਇਸੇ ਲਈ ਉਹ ਜਨਮਾਨੱਸ ਦੇ ਹਿਰਦੈ ਵਿਚ ਥਾਂ ਪ੍ਰਾਪਤ ਕਰ ਸਕੀ। ਓਜ, ਮਾਧੁਰਿਯ ਅਤੇ ਪ੍ਰਸਾਦ ਗੁਣ ਇਹਨਾਂ ਤਿਨਾਂ ਦਾ ਸੁਮਨਵੈ ਮਿਲਦਾ ਹੈ। ਇਸਦੇ ਨਾਲ ਹੀ ਗਿਆਨ ਭਾਵਨਾ ਅਤੇ ਕਲਪਨਾ ਦਾ ਵੀ ਸੁੰਦਰ ਮਿਸ਼ਰਣ ਹੈ। ਉਹਨਾਂ ਦੇ ਰਹੱਸਵਾਦੀ ਪਦਾਂ ਵਿਚ ਗਿਆਨ ਦੀ ਉੱਚ ਤੋਂ ਉੱਚ ਅਤੇ ਗੂੜ੍ਹ ਤੱਕ ਵਿਦਮਾਨ ਹੈ।

ਕਬੀਰ ਦੀ ਕਾਵਿ ਕਲਾ ਤੇ ਲਿਖੀ ਇਹ ਪੁਸਤਕ ਕਬੀਰ ਕਾਵਿ ਦੇ ਕਈ ਮਹੱਤਵ ਪੂਰਣ ਤਥਾਂ ਤੇ ਚਾਨਣਾ ਪਾਉਂਦੀ ਹੈ। ਇਸ ਵਿੱਚ ਤਿੰਨ ਅਧਿਆਏ ਹਨ ਦੂਜੇ ਅਤੇ ਤੀਜੇ ਅਧਿਆਏ ਦੇ ਦੋ-ਦੋ ਭਾਗ ਹਨ। ਪਹਿਲੇ ਅਧਿਆਏ ਵਿਚ ਕਬੀਰ ਜੀ ਦਾ ਸਮਾਂ ਨਿਰਧਾਰਿਤ ਕੀਤਾ ਗਿਆ ਹੈ। ਦੂਜੇ ਅਧਿਆਏ ਦੇ 'ੳ' ਭਾਗ ਵਿਚ ਕਬੀਰ ਕਾਵਿ ਦੇ ਅਧਿਆਤਮਿਕ

ਪੱਖ ਦਾ ਉਲੇਖ ਕੀਤਾ ਗਿਆ ਹੈ। ਅਤੇ 'ਅ' ਭਾਗ ਵਿਚ ਕਬੀਰ ਕਾਵਿ ਦਾ ਸਮਾਜਿਕ ਮਨੁੱਖੀ ਸਾਰ ਪ੍ਰਸਤੁਤ ਕੀਤਾ ਗਿਆ ਹੈ। ਅਧਿਆਏ ਤੀਜੇ ਭਾਗ 'ੳ' ਦੇ ਅੰਤਰਗਤ ਕਬੀਰ ਦੀ ਕਾਵਿ-ਕਲਾ ਨੂੰ ਉਲੀਕਿਆ ਹੈ। ਦੋਹਰਾ, ਸੋਰਠਾ, ਗੀਤਿਕਾ, ਚੌਪਈ, ਛੰਦ, ਉਪਮਾ, ਰੂਪਕ, ਦ੍ਰਿਸ਼ਟਾਂਤ, ਲੋਕੋਕਤੀ, ਅਸੰਭਵ, ਵਿਰੋਧਾਭਾਸ, ਅਤਿਕਥਨੀ, ਵਿਸ਼ੇਸ਼ੋਕਤੀ, ਕਾਰਨਮਾਲਾ, ਅਨੁਪ੍ਰਾਸ, ਅਤੇ ਆਵ੍ਰਿੱਤਿਕ ਦੀਪਕ ਅਲੰਕਾਰ ਦੀਆਂ ਉਦਾਹਰਣ ਦਿੱਤੀਆਂ ਹਨ। ਸ਼ਿੰਗਾਰ ਰਸ, ਸੰਯੋਗ ਰਸ, ਵਿਯੋਗ ਰਸ, ਹਾਸਯ ਰਸ, ਵੀਰ ਰਸ, ਅਦਭੁਤ ਰਸ, ਕਰੁਨਾ ਰਸ, ਭਿਆਨਕ ਰਸ, ਸ਼ਾਂਤ ਰਸ ਦਾ ਉਦਾਹਰਣ ਸਹਿਤ ਵਰਣਨ ਕੀਤਾ ਹੈ। ਇਸ ਤੋਂ ਇਲਾਵਾ ਰਾਗ, ਪ੍ਰਤੀਕ, ਬਿੰਬ ਆਦਿ ਦਾ ਵੀ ਜ਼ਿਕਰ ਕੀਤਾ ਹੈ। ਕਬੀਰ ਭਾਸ਼ਾ ਦੀ ਦੋ ਪੱਖ ਸਹਿਜ ਅਨੁਭਵ ਅਤੇ ਅਭਿਵਿਅੰਜਨ ਦੇ ਨਾਲ-ਨਾਲ ਸ਼ਬਦ ਦੀਆਂ ਤਿੰਨੋਂ ਸ਼ਕਤੀਆਂ ਅਭਿਧਾ, ਲਕਸ਼ਣਾ ਅਤੇ ਵਿਅੰਜਨਾ ਨਾਲ ਭਰਪੂਰ ਬਾਣੀ ਦੀ ਸਿਰਜਨਾ ਕੀਤੀ ਹੈ। ਕਬੀਰ ਦੀ ਭਾਸ਼ਾ ਥੋੜੇ ਸ਼ਬਦਾਂ ਵਿਚ ਹੀ ਡੂੰਘੇ ਤੇ ਗੂੜ੍ਹ ਅਰਥਾਂ ਨੂੰ ਪ੍ਰਗਟਾਉਂਦੀ ਹੈ।

ਉਪਜੈ ਨਿਪਜੈ ਨਿਪਜਿ ਸਮਾਈ।—ਗਉੜੀ ਪੰਨਾ 325

ਇੱਕ ਲੱਖ ਪੂਤ, ਸਵਾ ਲੱਖ ਨਾਤੀ।
ਤਿਹ ਰਾਵਨ ਘਰ ਦੀਆ ਨਾ ਬਾਤੀ।—ਆਸਾ ਪੰ. 481

ਤੀਜੇ ਅਧਿਆਇ ਦੇ 'ਅ' ਭਾਗ ਵਿਚ ਕਬੀਰ ਦੇ ਕਾਵਿ ਰੂਪਾਂ ਦਾ ਮੁੱਲਾਂਕਣ ਕੀਤਾ ਗਿਆ ਹੈ ਸ਼ਲੋਕ, ਪਦ, ਅਸ਼ਟਪਦੀ, ਬਸੰਤ ਥਿਤੀ, ਸਤਵਾਰਾ, ਬਾਵਨ ਅੱਖਰੀ ਰੂਪਾਂ ਦਾ ਉਲੇਖ ਕੀਤਾ ਗਿਆ ਹੈ। ਇਹਨਾਂ ਰੂਪਾਂ ਦੀ ਪਰਿਭਾਸ਼ਾ, ਰੂਪ ਆਦਿ ਦਾ ਉਦਾਹਰਣ ਸਹਿਤ ਵਰਨਣ ਕੀਤਾ ਗਿਆ ਹੈ। ਆਦਿ ਗ੍ਰੰਥ ਵਿਚ ਕਬੀਰ ਜੀ ਦੇ 246 ਸਲੋਕ ਹਨ ਜਿਹਨਾਂ ਵਿਚੋਂ ਛੇ ਸਲੋਕ ਗੁਰ-ਸਾਹਿਬਾਨ ਵਲੋਂ ਲਿਖੇ ਮਿਲਦੇ ਹਨ। ਕਬੀਰ ਕਾਵਿ ਵਿਚ ਤਤਸਮ ਸ਼ਬਦਾਂ ਦਾ ਪ੍ਰਯੋਗ ਵਧੇਰੇ ਮਿਲਦਾ ਹੈ।

ਸਤਿਗੁਰ ਕੀ ਮਹਿਮਾ ਅਨੰਤ, ਅਨਤ ਕੀਤਾ ਉਪਗਾਰ।
ਲੋਚਨ ਅਨੰਤ ਉਘਾੜਿਆ, ਅੰਨਤ ਦਿਖਾਵਣਹਾਰ।

ਇਸ ਪੁਸਤਕ ਵਿਚ ਵਰਣਿਤ ਕਾਵਿ-ਕਲਾ ਦੇ ਸਾਹਿਤਕ ਪੱਖਾਂ ਬਾਰੇ ਜਾਣਕਾਰੀ ਮਿਲਦੀ ਹੈ। ਕਬੀਰ ਨੇ ਆਪਣੇ ਕਾਵਿ ਦੀ ਰਚਨਾ ਭਗਤੀ-ਭਾਵ ਨੂੰ ਮੁੱਖ ਰੱਖਦਿਆਂ ਕੀਤੀ ਹੈ। ਇਸ ਕਾਰਣ ਕਲਾ-ਭਗਤੀ ਪਦਾਂ ਵਿਚ ਆਪਣੇ ਸੁਤੰਤਰ ਸਿਧਾਂਤਾਂ ਦੀ ਸਥਾਪਨਾ ਵੀ ਕੀਤੀ ਹੈ।

ਮਧੂਬਾਲਾ (ਡਾ.)
ਪਬਲਿਕ ਕਾਲਜ, ਸਮਾਣਾ,
ਸਮਾਣਾ

# ਆਦਿਕਾ

ਭਗਤਾਂ ਦੀ ਕਾਵਿ-ਸਖਸ਼ੀਅਤ, ਕੇਵਲ ਪੰਜਾਬੀ ਸਾਹਿਤ ਵਿਚ ਹੀ ਨਹੀਂ, ਸਗੋਂ ਸਾਰੇ ਉੱਤਰੀ ਭਾਰਤ ਦੀ ਸਮੁੱਚੀ ਕਾਵਿ-ਪਰੰਪਰਾ ਵਿਚ ਉਨ੍ਹਾਂ ਦਾ ਮਹੱਤਵ, ਯੋਗਦਾਨ ਅਤੇ ਸਥਾਨ ਕਿਸੇ ਵਿਸ਼ੇਸ਼ ਪਰਿਚਯ ਦਾ ਮੁਥਾਜ ਨਹੀਂ। ਭਗਤਾਂ ਦੀ ਸਖਸ਼ੀਅਤ, ਇਕ ਅਜਿਹੀ ਜੋਤੀ ਸਮਾਨ ਹੈ, ਜਿਸ ਦਾ ਨਿਰੰਤਰ ਪ੍ਰਕਾਸ਼ ਉਨ੍ਹਾਂ ਤੋਂ ਬਾਅਦ ਪੰਜਾਬੀ ਕਾਵਿ ਦੀ ਪਰੰਪਰਾ ਨੂੰ ਇਕ ਸ਼ਕਤੀਸ਼ਾਲੀ ਅਤੇ ਸਾਰਥਕ ਸੇਧ ਪ੍ਰਦਾਨ ਕਰਨ ਦਾ ਆਧਾਰ ਰਹੀ ਹੈ। ਭਗਤਾਂ ਦੀ ਬਾਣੀ ਪ੍ਰੋਢ ਕਲ ਕਲਾਕ੍ਰਿਤ ਹੋਣ ਦੇ ਨਾਲ ਨਾਲ ਉਨ੍ਹਾਂ ਦੀ ਕਲਾ ਅਤੇ ਵਿਚਾਰ ਆਦਰਸ਼ਾਂ ਦਾ ਪ੍ਰਤਿਨਿਧ ਨਮੂਨਾ ਹੈ। ਆਦਿ ਗ੍ਰੰਥ ਵਿਚ ਭਗਤਾਂ ਨਾਮ ਹੇਠ ਆਈ ਬਾਣੀ ਉਨ੍ਹਾਂ ਦੀ ਪ੍ਰਮਾਣਿਕ ਤੇ ਵਿਸ਼ਵਾਸ ਯੋਗ ਬਾਣੀ ਹੈ, ਇਸ ਲਈ ਮੈਂ ਪ੍ਰਸਤੁਤ ਖੋਜ-ਪ੍ਰਬੰਧ ਨੂੰ 'ਆਦਿ ਗ੍ਰੰਥ' ਵਿਚਲੀ ਬਾਣੀ ਤੱਕ ਹੀ ਸੀਮਤ ਰਖਿਆ ਹੈ।

ਪ੍ਰਸਤੁਤ ਖੋਜ-ਪ੍ਰਬੰਧ ਦੇ ਸੱਤ ਪ੍ਰਮੁੱਖ ਅਧਿਆਇ ਬਣਾਏ ਗਏ ਹਨ। ਪਹਿਲੇ ਅਧਿਆਇ ਵਿਚ ਧਰਮ ਤੇ ਸਮਾਜ ਦਾ ਆਪਸੀ ਅਨਿਖੜ ਸੰਬੰਧ ਦੱਸਕੇ ਭਗਤ ਬਾਣੀ ਤੇ ਸਮਾਜ ਦਾ ਆਪਸੀ ਰਿਸ਼ਤਾ ਦੱਸਣ ਦਾ ਜਤਨ ਕੀਤਾ ਗਿਆ ਹੈ। ਦੂਜੇ ਅਧਿਆਇ ਵਿੱਚ ਕਬੀਰ, ਨਾਮਦੇਵ, ਰਵਿਦਾਸ, ਤ੍ਰਿਲੋਚਨ, ਧੰਨਾ, ਬੇਣੀ, ਜੈ ਦੇਵ, ਭੀਖਣ, ਸੈਣ, ਪੀਪਾ, ਸਧਨਾ, ਰਾਮਾਨੰਦ, ਪਰਮਾਨੰਦ ਅਤੇ ਸੂਰਦਾਸ ਭਗਤਾਂ ਦਾ ਜੀਵਨ ਵਿਅਕਤਿਤਵ ਅਤੇ ਉਨ੍ਹਾਂ ਦੀ ਆਦਿ ਗ੍ਰੰਥ ਵਿੱਚ ਸੰਕਲਿਤ ਬਾਣੀ ਦਾ ਜਿਕਰ ਹੈ। ਭਗਤਾਂ ਦੇ ਜੀਵਨ ਦੀ ਤਰਤੀਬ ਦਾ ਆਧਾਰ, ਉਨ੍ਹਾਂ ਦੀ ਆਦਿ ਗ੍ਰੰਥ ਵਿੱਚ ਸੰਕਲਿਤ ਬਾਣੀ ਦੇ ਗਿਣਾਤਮਕ ਪੱਖ ਅਨੁਸਾਰ ਹੈ। ਉਦਾਹਰਣ ਵਜੋਂ ਕਬੀਰ ਦੀ ਸਭ ਤੋਂ ਅਧਿਕ ਬਾਣੀ ਹੈ ਤਾਂ ਉਨ੍ਹਾਂ ਦਾ ਪਹਿਲਾ ਸਥਾਨ ਹੈ ਤੇ ਸਭ ਤੋਂ ਘੱਟ ਬਾਣੀ ਭਗਤ ਸੂਰਦਾਸ ਦੀ ਹੈ, ਇਸ ਕਰਕੇ ਉਨ੍ਹਾਂ ਦਾ ਸਭ ਤੋਂ ਮਗਰਲਾ ਸਥਾਨ ਦਿੱਤਾ ਹੈ। ਇਹ ਕ੍ਰਮਸਾਰ ਕੋਈ ਅਧਿਆਤਮਕ ਪੱਧਰ ਨਹੀਂ ਮਿਥਦਾ, ਸਗੋਂ ਵਿਗਿਆਨਕ ਅਧਿਐਨ ਵਿਚ ਸਹਾਈ ਹੁੰਦਾ ਹੈ। ਭਗਤਾਂ ਦੀ ਆਦਿ ਗ੍ਰੰਥ ਵਿੱਚ ਕਿਸ ਰਾਗ ਵਿੱਚ, ਕਿੰਨੀ ਬਾਣੀ ਆਈ ਹੈ, ਅਤੇ ਉਹ ਆਦਿ ਗ੍ਰੰਥ ਦੇ ਕਿਸ ਪੰਨੇ ਉੱਤੇ ਦਰਜ ਹੈ, ਦਾ ਵਿਸਤਾਰ ਸਹਿਤ ਵਰਣਨ ਇਥੇ ਕੀਤਾ ਗਿਆ ਹੈ।

ਤੀਜੇ ਅਧਿਆਇ ਵਿਚ 'ਭਗਤ ਬਾਣੀ' ਦੀ ਮੂਲ ਆਤਮਾ ਨੂੰ ਗ੍ਰਹਿਣ ਕਰਨ ਅਤੇ ਇਸ ਦੇ ਵਿਚਾਰਧਾਰਕ, ਇਤਿਹਾਸਕ ਆਧਾਰਾਂ ਨੂੰ ਸਪਸ਼ਟ ਕਰਨ ਲਈ ਭਗਤਾਂ ਦੀ ਬਾਣੀ ਦਾ ਪੂਰਣ ਅਤੇ ਸਮਕਾਲੀਨ ਧਾਰਮਿਕ, ਰਾਜਨੀਤਕ, ਸਮਾਜਿਕ ਅਤੇ ਨੈਤਿਕ ਸਥਿਤੀਆਂ ਦਾ ਅਧਿਐਨ ਕੀਤਾ ਗਿਆ ਹੈ। ਇਸ ਅਧਿਆਇ ਦਾ ਮੁੱਖ ਕੇਂਦਰ ਸਥਿਤੀਆਂ ਦਾ ਤੱਥਾਤਮਕ ਵਰਣਨ ਨਹੀਂ, ਸਗੋਂ ਇਸ ਸਮੁੱਚੇ ਸਮੇਂ ਅਤੇ ਕਲਾਕ੍ਰਿਤ ਦੇ ਆਪਸੀ ਗਤੀਸ਼ੀਲ ਸਿਰਜਣਾਤਮਕ ਸੰਬੰਧਾਂ ਨੂੰ ਸਮਝਣ ਦਾ ਹੈ।

ਚੌਥੇ ਅਧਿਆਇ ਵਿੱਚ ਭਗਤ ਬਾਣੀ ਦੇ ਅਧਿਆਤਮਕ ਪੱਖ ਦਾ ਅਧਿਐਨ

ਕਰਨ ਦਾ ਯਤਨ ਕੀਤਾ ਗਿਆ ਹੈ। ਇਸ ਵਿਚ ਭਗਤ ਬਾਣੀ ਦੇ ਅਧਿਆਤਮਿਕ ਪੱਖ ਤੋਂ ਬ੍ਰਹਮ, ਸ੍ਰਿਸ਼ਟੀ, ਰਚਨਾ, ਮਨੁੱਖ ਅਤੇ ਮੁਕਤੀ ਆਦਿ ਦੇ ਸੰਕਲਪਾਂ ਬਾਰੇ ਵਿਸਤ੍ਰਿਤ ਅਧਿਐਨ ਪੇਸ਼ ਕਰਨ ਦਾ ਉਪਰਾਲਾ ਹੈ। ਭਗਤਾਂ ਦੁਆਰਾ ਪ੍ਰਤਿਪਾਦਿਤ ਸਾਧਨਾ-ਮਾਰਗ ਦਾ ਅਨੁਸ਼ੀਲਨ ਵੀ ਕੀਤਾ ਗਿਆ ਹੈ ਅਤੇ ਇਸ ਮਾਰਗ ਵਿਚ ਸਹਾਈ ਗੁਰੂ, ਨਾਮ ਸਾਧਨਾ, ਹੰਕਾਰ ਤਿਆਗ, ਸਰੀਰਕ ਮੋਹ ਦਾ ਤਿਆਗ, ਗਿਆਨ ਪ੍ਰਾਪਤੀ, ਸਾਧ ਸੰਗਤ, ਹੁਕਮ ਜਾਂ ਰਜ਼ਾ, ਆਤਮ ਨਿਵੇਦਨ, ਪ੍ਰੇਮ ਅਤੇ ਕਿਰਤ ਦੇ ਨੁਕਤਿਆਂ ਨੂੰ ਛੋਹਿਆ ਗਿਆ ਹੈ।

ਪੰਜਵੇਂ ਅਧਿਆਇ ਵਿਚ ਭਗਤਾਂ ਦੁਆਰਾ ਪ੍ਰਸਤੁਤ ਸਮਾਜਿਕ ਨੈਤਿਕਤਾ ਦੇ ਜੀਵਨ ਨੂੰ ਬਿਆਨ ਕਰਕੇ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਤਿਆਗ ਅਤੇ ਸੰਜਮ-ਨਿਮਰਤਾ, ਗਿਆਨ, ਖਿਮਾ, ਨਿੰਦਾ ਤਿਆਗ ਅਤੇ ਬਹਾਦਰੀ ਦੇ ਜੀਵਨ ਨੂੰ ਅਪਣਾਉਣ ਦਾ ਸੰਦੇਸ਼ਾ ਹੈ। ਨੈਤਿਕ ਜੀਵਨ ਨੂੰ ਭਗਤਾਂ ਨੇ ਆਪ ਆਪਣੇ ਜੀਵਨ ਵਿੱਚ ਹੰਢਾਇਆ ਅਤੇ ਆਮ ਲੋਕਾਂ ਸਾਹਮਣੇ ਇਕ ਉਦਾਹਰਣ ਬਣੇ। ਉਨ੍ਹਾਂ ਦੀ ਕਹਿਣੀ ਤੇ ਕਥਨੀ ਵਿਚ ਕੋਈ ਅੰਤਰ ਨਹੀਂ ਸੀ। ਉਹ ਨੈਤਿਕਤਾ ਦੇ ਨਿਯਮਾਂ ਨੂੰ ਪਹਿਲਾਂ ਅਮਲੀ ਜੀਵਨ ਵਿਚ ਧਾਰਣ ਕਰਦੇ ਸਨ ਅਤੇ ਫਿਰ ਉਨ੍ਹਾਂ ਦਾ ਪ੍ਰਚਾਰ ਕਰਦੇ ਸਨ।

ਛੇਵੇਂ ਅਧਿਆਇ ਵਿਚ 'ਭਗਤ ਬਾਣੀ' ਦੇ ਧਾਰਮਿਕ ਮੁਹਾਵਰੇ ਰਾਹੀਂ ਪ੍ਰਗਟ ਹੋ ਰਹੇ ਸਮਾਜਿਕ ਮਨੁੱਖੀ ਸਾਰ ਬਾਰੇ ਵਿਚਾਰ ਵਿਮਰਸ਼ ਕੀਤਾ ਗਿਆ ਹੈ। ਬਾਣੀ ਦੇ ਦਿਸਦੇ ਅਰਥਾਂ ਤੋਂ ਇਸ ਦੇ ਲੁਪਤ ਅਰਥਾਂ ਤੀਕ ਪਹੁੰਚਣ ਦਾ ਯਤਨ ਕੀਤਾ ਗਿਆ ਹੈ। ਇਹ ਲੁਪਤ ਅਰਥ ਅਜੋਕੇ ਸਮਾਜਿਕ ਵਰਤਾਰੇ ਵਿਚ ਕਿਸੇ ਵੀ ਕ੍ਰਾਂਤੀਕਾਰੀ ਸੋਚ ਜਾਂ ਇਨਕਲਾਬੀ ਵਿਚਾਰ ਤੋਂ ਘੱਟ ਨਹੀਂ ਹਨ।

ਸੱਤਵੇਂ ਅਧਿਆਇ ਵਿਚ ਭਗਤਾਂ ਨੂੰ 'ਮੁਕਤੀ ਦਾਤੇ' ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਇਸ ਵਿਚ ਭਗਤਾਂ ਦੀ ਸਮਾਜ ਪ੍ਰਤਿ ਚੇਤਨਤਾ ਦਾ ਸਰਵੇਖਣ ਕਰਦੇ ਹੋਏ ਇਹ ਦੱਸਣ ਦਾ ਸਰਲ ਜਤਨ ਕੀਤਾ ਗਿਆ ਹੈ ਕਿ ਉਹ ਸਮਾਜ ਦੇ ਸਮਾਜਿਕ, ਧਾਰਮਿਕ ਅਤੇ ਰਾਜਸੀ ਖੇਤਰਾਂ ਵਿਚ ਕਾਲੀਆਂ ਸ਼ਕਤੀਆਂ ਦਾ ਵਿਰੋਧ ਕਰਕੇ ਅਜਿਹਾ ਵਾਤਾਵਰਣ ਪੈਦਾ ਕਰਨਾ ਚਾਹੁੰਦੇ ਹਨ ਜਿੱਥੇ ਆਤਮਿਕ ਮੁਕਤੀ ਤਕ ਸਹਿਜੇ ਹੀ ਪਹੁੰਚਿਆ ਜਾ ਸਕੇ। ਭਗਤਾਂ ਅਨੁਸਾਰ ਮੁਕਤੀ ਅਵਸਥਾ ਪ੍ਰਾਪਤ ਕਰਨਾ ਹੀ ਮਨੁੱਖੀ ਜੀਵਨ ਦਾ ਲਕਸ਼ ਹੈ।

'ਸਾਰ ਅਤੇ ਸਥਾਪਨਾਵਾਂ' ਦੇ ਸਿਰਲੇਖ ਅਧੀਨ ਸਮੁੱਚੇ ਅਧਿਐਨ ਦੀਆਂ 'ਮੁੱਖ ਪ੍ਰਾਪਤੀਆਂ' ਅਤੇ ਖੋਜ ਤੋਂ ਉਭਰਦੇ ਮੁਖ ਨੁਕਤਿਆਂ ਦਾ ਸੰਕੇਤਕ-ਸਾਰ ਪੇਸ਼ ਕੀਤਾ ਹੈ।

ਮੈਂ ਡਾ. ਭਗਵੰਤ ਸਿੰਘ, ਡਾ. ਤੇਜਵੰਤ ਮਾਨ ਡਾ. ਤੇਜਾ ਸਿੰਘ ਤਿਲਕ ਦਾ ਦਿਲੋਂ ਧੰਨਵਾਦੀ ਹਾਂ। ਮੈਂ ਡਾ. ਰਮਿੰਦਰ ਕੌਰ ਡਾ. ਮਧੂਬਾਲਾ ਦਾ ਵੀ ਹਾਰਦਿਕ ਆਭਾਰੀ ਹਾਂ। ਡਾ. ਭਗਵੰਤ ਸਿੰਘ ਦੀ ਪ੍ਰੇਰਣਾ ਤੇ ਉਤਸਾਹ ਸਦਕਾ ਇਹ ਪੁਸਤਕ ਛਪਕੇ ਸਾਹਮਣੇ ਆਈ ਹੈ। ਮੈਂ ਆਪਣੇ ਮਿੱਤ੍ਰ ਸ. ਜਗਦੀਪ ਸਿੰਘ ਦਾ ਵੀ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਹਰ ਤਰ੍ਹਾਂ ਦਾ ਸਹਿਯੋਗ ਦਿੱਤਾ। ਅੰਤ ਵਿਚ ਮੈਂ ਮਾਲਵਾ ਰਿਸਰਚ ਸੈਂਟਰ ਪਟਿਆਲਾ ਦਾ ਵੀ ਬਹੁਤ ਰਿਣੀ ਹਾਂ

ਗਿਆਨ ਚੰਦ ਜੈਨ (ਡਾ.)
ਪਟਿਆਲਾ

# ਅਧਿਆਇ ਪਹਿਲਾ

## ਵਿਸ਼ੈ-ਪ੍ਰਵੇਸ਼

'ਆਦਿ ਗ੍ਰੰਥ' (ਸ੍ਰੀ ਗੁਰੂ ਗ੍ਰੰਥ ਸਾਹਿਬ) ਸਿੱਖਾਂ ਦਾ ਧਾਰਮਿਕ ਗ੍ਰੰਥ ਹੈ। ਇਹ ਸਰਬੱਤ ਦਾ ਭਲਾ ਲੋੜਦਾ ਹੈ ਇਸ ਲਈ ਇਸ ਨੂੰ ਸੰਸਾਰ ਦਾ ਸਰਬ-ਸਾਂਝਾ ਪਵਿੱਤਰ ਗ੍ਰੰਥ ਕਹਿ ਦੇਈਏ ਤਾਂ ਕੋਈ ਅਤਿ-ਕਥਨੀ ਨਹੀਂ ਹੋਵੇਗੀ। ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਸੰਕਲਨ, ਗੁਰੂ ਅਰਜਨ ਦੇਵ ਜੀ ਨੇ 1604 ਈ. ਵਿੱਚ ਕੀਤਾ। ਬਾਅਦ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 1708 ਈ. ਵਿੱਚ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਵਾਈ। ਇਸ ਵਿਚ ਛੇ ਗੁਰੂ ਸਾਹਿਬਾਨ-ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਅਤੇ ਗੁਰ ਤੇਗ਼ ਬਹਾਦਰ ਅਤੇ ਪੰਦਰਾਂ ਭਗਤਾਂ— ਕਬੀਰ, ਨਾਮਦੇਵ, ਰਵਿਦਾਸ, ਤ੍ਰਿਲੋਚਨ, ਧੰਨਾ, ਬੇਣੀ, ਜੈਦੇਵ, ਭੀਖਣ, ਸੈਣ, ਪੀਪਾ, ਸਧਨਾ, ਰਾਮਾਨੰਦ, ਪਰਮਾਨੰਦ, ਸੂਰਦਾਸ ਅਤੇ ਸ਼ੇਖ ਫਰੀਦ ਦੀ ਬਾਣੀ ਦਰਜ ਹੈ। ਇਨ੍ਹਾਂ ਤੋਂ ਇਲਾਵਾ ਕਲਸਹਾਰ, ਜਾਲਮ, ਕੀਰਤ, ਭਿੱਖਾ, ਸੱਲ੍ਹ, ਭਲ, ਨਲ੍ਹ, ਗੰਯਦ, ਮਥੁਰਾ, ਬਲ੍ਹ ਹਰਿਬੰਸ ਆਦਿ ਭੱਟਾਂ ਦੀ ਬਾਣੀ ਅਤੇ ਬਾਬਾ ਸੁੰਦਰ, ਰਾਇ ਬਲਵੰਡ, ਸਤ ਅਤੇ ਭਾਈ ਮਰਦਾਨਾ ਦੀ ਰਚਨਾ ਸ਼ਾਮਿਲ ਹੈ। ਇਸ ਹਥਲੇ ਖੋਜ-ਪ੍ਰਬੰਧ ਵਿਚ ਚੌਦਾਂ ਭਗਤਾਂ ਦੀ ਬਾਣੀ ਦਾ ਅਧਿਐਨ ਸ਼ਾਮਿਲ ਹੈ। ਇਨ੍ਹਾਂ ਭਗਤਾਂ ਦੁਆਰਾ ਰਚਿਤ ਬਾਣੀ ਦੀ ਪਦ-ਸੰਖਿਆ 656 ਹੈ ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ।

| | | |
|---|---|---|
| ਕਬੀਰ | — | 534 |
| ਨਾਮਦੇਵ | — | 61 |
| ਰਵਿਦਾਸ | — | 40 |
| ਤ੍ਰਿਲੋਚਨ | — | 4 |
| ਧੰਨਾ | — | 4 |
| ਬੇਣੀ | — | 3 |
| ਜੈਦੇਵ | — | 2 |
| ਭੀਖਣ | — | 2 |
| ਸੈਣ | — | 1 |
| ਪੀਪਾ | — | 1 |
| ਸਧਨਾ | — | 1 |
| ਰਾਮਾਨੰਦ | — | 1 |
| ਪਰਮਾਨੰਦ | — | 1 |
| ਸੂਰਦਾਸ | — | 1 |
| | | ................. |
| | | ਕੁੱਲ-656 |
| | | ................. |

ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ 31 ਰਾਗਾਂ ਅਧੀਨ ਆਈ ਹੈ, ਪ੍ਰੰਤੂ ਇਨ੍ਹਾਂ ਚੌਦਾਂ ਭਗਤਾਂ ਦੀ ਬਾਣੀ ਇਨ੍ਹਾਂ 22 ਰਾਗਾਂ ਅਧੀਨ ਆਈ ਹੈ-ਸਿਰੀ, ਗਉੜੀ, ਆਸਾ, ਗੁਜਰੀ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਤਿਲੰਗ, ਸੂਹੀ, ਬਿਲਾਵਲ, ਗੌਂਡ, ਰਾਮਕਲੀ, ਮਾਲੀ ਗਉੜਾ, ਮਾਰੂ, ਕੇਦਾਰਾ, ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ ਅਤੇ ਪ੍ਰਭਾਤੀ।

ਭਗਤਾਂ ਦੀ ਬਾਣੀ ਅਨੇਕ ਗ੍ਰੰਥਾਂ ਵਿਚ ਮਿਲਦੀ ਹੈ ਪਰ ਗਹੁ ਨਾਲ ਵੇਖੀਏ ਤਾਂ ਇਨ੍ਹਾਂ ਦੀ ਬਾਣੀ ਦਾ ਪ੍ਰਮੁੱਖ ਅਤੇ ਪ੍ਰਮਾਣਿਕ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੀ ਉਪਲਬਧ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਾਵੇਂ ਭਗਤਾਂ ਦੀ ਪੂਰੀ ਬਾਣੀ ਦਰਜ ਨਹੀਂ ਪਰ ਜਿੰਨੀ ਵੀ ਪ੍ਰਾਪਤ ਹੈ, ਉਹ ਮੂਲ ਰੂਪ ਵਿੱਚ ਏਥੇ ਸੁਰੱਖਿਅਤ ਹੈ।

ਭਗਤਾਂ ਨੇ ਅਧਿਆਤਮਿਕ ਮੁਹਾਵਰੇ ਰਾਹੀਂ ਭਾਵੇਂ ਆਪਣੀ ਭਗਤੀ-ਭਾਵਨਾ ਨੂੰ ਅਭਿਵਿਅਕਤ ਕੀਤਾ ਹੈ, ਪਰ ਨਾਲ ਨਾਲ ਸਮਾਜਿਕ ਵਰਤਾਰੇ ਨੂੰ ਵੀ ਸਪਸ਼ਟ ਕਰਨ ਦੀ ਸਫਲ ਕੋਸ਼ਿਸ਼ ਕੀਤੀ ਹੈ। ਧਰਮ ਇਕ ਸਮਾਜਿਕ-ਸੰਸਥਾ ਹੈ। ਜਦੋਂ ਅਸੀਂ ਭਗਤ ਬਾਣੀ ਦਾ ਧਰਮਪਰਕ ਅਧਿਐਨ ਕਰਦੇ ਹਾਂ ਤਾਂ ਉਹ ਇਕ ਤਰ੍ਹਾਂ ਦਾ ਸਮਾਜਿਕ ਅਧਿਐਨ ਹੀ ਹੁੰਦਾ ਹੈ।

**(ੳ) ਸਮਾਜ ਕੀ ਹੈ ?**

ਸਮਾਜ ਵਿਗਿਆਨ ਵਿਚ ਸਮਾਜ ਦਾ ਅਰਥ ਵਿਅਕਤੀਆਂ ਦਾ ਸਮੂਹ ਨਹੀਂ ਬਲਕਿ ਸੰਬੰਧਾਂ ਦਾ ਤਾਣਾ ਬਾਣਾ ਹੈ। ਰਿਊਟਰ ਅਨੁਸਾਰ ਸਮਾਜ ਇਕ ਅਮੂਰਤ ਸ਼ਬਦ ਹੈ ਜੋ ਕਿ ਇਕ ਸਮੂਹ ਦੇ ਦੋ ਜਾਂ ਦੋ ਤੋਂ ਜ਼ਿਆਦਾ ਸਦੱਸਾਂ ਦੇ ਵਿਚਕਾਰ ਸਥਿਤ ਪਰਸਪਰ ਸੰਬੰਧਾਂ ਦੀ ਜਟਿਲਤਾ ਵਲ ਸੰਕੇਤ ਕਰਦਾ ਹੈ।[1] ਸਮਾਜ ਲਈ ਆਪਸੀ ਸਹਿਕਾਰਤਾ ਨੂੰ ਲਾਜ਼ਮੀ ਮੰਨਦਾ ਲਿਖਦਾ ਹੈ, 'ਸਮਾਜ ਵਿਚ ਇਕੋ ਜਿਹੇ ਮਨਾਂ ਵਾਲੇ ਕੁਝ ਵਿਅਕਤੀ ਹਨ, ਜਿਹੜੇ ਇਸ ਸਮਾਨਤਾ ਨੂੰ ਸਮਝਦੇ ਹੋਏ ਮਾਣਦੇ ਹਨ ਜਿਸ ਕਰਕੇ ਸਾਂਝੇ ਮੰਤਵਾਂ ਲਈ ਉਹ ਇਕੱਠੇ ਕਾਰਜ ਕਰਦੇ ਹਨ। ਮੈਕਾਈਵਰ ਅਤੇ ਪੇਜ ਸਮਾਜ ਦੀ ਪਰਿਭਾਸ਼ਾ ਸਪਸ਼ਟ ਕਰਦੇ ਲਿਖਦੇ ਹਨ, ਸਮਾਜ ਅਧਿਕਾਰ ਅਤੇ ਪਰਸਪਰ ਸਹਿਯੋਗਾਂ ਦੇ ਅਣਗਿਣਤ ਸਮੂਹਾਂ ਅਤੇ ਖੰਡਾਂ ਦੇ ਮਨੁੱਖੀ ਵਤੀਰਿਆਂ ਦੇ ਨਿਯੰਤਰਣਾ ਅਤੇ ਸਵਾਧੀਨਤਾ ਦੀਆਂ ਪ੍ਰਥਾਵਾਂ ਅਤੇ ਕਾਰਜ ਵਿਧੀਆਂ ਦੀ ਪ੍ਰਣਾਲੀ ਹੈ। ਇਸ ਨਿਰੰਤਰ ਪਰਿਵਰਤਨਸ਼ੀਲ ਪ੍ਰਣਾਲੀ ਨੂੰ ਅਸੀਂ ਸਮਾਜ ਕਹਿੰਦੇ ਹਾਂ, ਇਹ ਸਮਾਜਿਕ ਸਬੰਧਾਂ ਦਾ ਜਾਲ ਹੈ।[2] ਸੋ ਸਮਾਜ ਦੇ ਹੇਠਲੇ ਚਾਰ ਮੁਖ ਤੱਤ ਹਨ।

(ੳ) ਇਕ ਰੂਪਤਾ (Likeness)

(ਅ) ਸਮਾਜ ਵਿਚ ਭਿੰਨਤਾ (Difference)

(ੲ) ਅੰਤਰ ਨਿਰਭਰਤਾ (Inter-dependence)

(ਸ) ਸਮਾਜ ਵਿਚ ਸਹਿਯੋਗ ਅਤੇ ਸੰਘਰਸ਼ (Co-operation and conflict)

ਸੋ ਸਪਸ਼ਟ ਹੈ ਕਿ ਸਮਾਜ ਮਨੁੱਖਾਂ ਦਾ ਸਮੂਹ ਨਹੀਂ, ਮਨੁੱਖੀ ਅੰਤਰ-ਸਬੰਧਾਂ ਦੀ ਇਕ ਜਟਿਲ ਵਿਵਸਥਾ ਹੈ ਜੋ ਕਿ ਪਰਸਪਰ ਚੇਤੰਨਤਾ ਦੇ ਕਾਰਨ ਉਤਪੰਨ ਹੁੰਦੀ ਹੈ, ਜੋ ਸਮਾਨਤਾ ਅਤੇ ਭਿੰਨਤਾ, ਸਹਿਯੋਗ ਅਤੇ ਸੰਘਰਸ਼ ਵਿਚ ਪਲਦੀ ਹੈ ਅਤੇ ਜੋ ਅੰਤਰ-ਕਾਰਜ (Inter-action) ਦੇ ਰਾਹੀਂ ਹੀ ਵਿਕਸਿਤ ਹੁੰਦੀ ਅਤੇ ਬਦਲਦੀ ਰਹਿੰਦੀ ਹੈ। ਇਹ ਨਾ ਤਾਂ ਸਥਿਰ (Static) ਹੈ ਅਤੇ ਨਾ ਹੀ ਅੰਤਿਮ (Final) ਹੈ।

(ਅ) ਵਿਅਕਤੀ ਅਤੇ ਸਮਾਜ (Individual and Society)

ਸਮਾਜ ਤੇ ਵਿਅਕਤੀ ਵਿਚਕਾਰ ਗੂੜ੍ਹਾ ਸੰਬੰਧ ਹੈ। ਸਮਾਜ ਤਾਂ ਉਨ੍ਹਾਂ ਸਮਾਜਿਕ ਸੰਬੰਧਾਂ ਦਾ ਇਕ ਢਾਂਚਾ ਹੈ ਜਿਨ੍ਹਾਂ ਨੂੰ ਵਿਅਕਤੀ ਮਿਲ ਕੇ ਬਣਾਉਂਦੇ ਹਨ ਅਤੇ ਇਸ ਕਰਕੇ ਸਮਾਜ ਦੀ ਹੋਂਦ ਮਨੁੱਖਾਂ ਕਰਕੇ ਹੀ ਹੈ। ਵਿਅਕਤੀ ਅਤੇ ਸਮਾਜ, ਸਮਾਜਿਕ ਜੀਵਨ ਦੇ ਦੋ ਭਿੰਨ-ਭਿੰਨ ਪਹਿਲੂ ਹਨ। ਜਦੋਂ ਕੋਈ ਵਿਅਕਤੀ ਸਮਾਜਿਕ ਜੀਵਨ ਨੂੰ ਉਹਨਾਂ ਇਕਾਈਆਂ (Units) ਦੇ ਦ੍ਰਿਸ਼ਟੀਕੋਣ ਤੋਂ ਵਾਚਦਾ ਹੈ ਜਿਨ੍ਹਾਂ ਨਾਲ ਉਹ ਬਣਿਆ ਹੈ, ਤਾਂ ਉਹ ਵਿਅਕਤੀ ਨੂੰ ਵੇਖਦਾ ਹੈ। ਦੂਜੇ ਪਾਸੇ ਜਦੋਂ ਸਮੂਹਿਕਤਾ ਦੇ ਦ੍ਰਿਸ਼ਟੀਕੋਣ ਤੋਂ ਵਾਚਦਾ ਹੈ ਤਾਂ ਉਹ ਸਮਾਜ ਨੂੰ ਵੇਖਦਾ ਹੈ। ਚਾਰਲਸ ਕੂਲੇ ਦੇ ਸ਼ਬਦਾਂ ਵਿੱਚ, 'ਜਦੋਂ ਅਸੀਂ ਸਮਾਜ ਅਤੇ ਵਿਅਕਤੀ ਦਾ ਜਿਕਰ ਕਰਦੇ ਹਾਂ ਤਾਂ ਅਸੀਂ ਭਿੰਨ ਭਿੰਨ ਵਸਤਾਂ ਤੇ ਵਿਚਾਰ ਨਹੀਂ ਕਰਦੇ ਪ੍ਰੰਤੂ ਇਕ ਹੀ ਵਸਤੂ ਉੱਤੇ ਭਿੰਨ ਭਿੰਨ ਦ੍ਰਿਸ਼ਟੀਕੋਣਾਂ ਤੇ ਵਿਚਾਰ ਕਰਦੇ ਹਾਂ।[3]

ਵਿਅਕਤੀ ਅਤੇ ਸਮਾਜ ਦਾ ਡੂੰਘਾ ਸੰਬੰਧ ਹੈ। ਮਨੁੱਖ ਇੱਕ ਸਮਾਜਿਕ ਪ੍ਰਾਣੀ ਹੈ। ਮਨੁੱਖੀ ਸੰਤਾਨ ਨੂੰ ਆਪਣੀ ਪਰਵਰਿਸ਼, ਭੋਜਨ ਅਤੇ ਸੁਰੱਖਿਆ ਆਦਿ ਦੇ ਲਈ ਮੁਢ ਵਿੱਚ ਪਰਿਵਾਰ ਤੇ ਅੰਤ ਵਿੱਚ ਸਮਾਜ ਤੇ ਨਿਰਭਰ ਰਹਿਣਾ ਪੈਂਦਾ ਹੈ। ਮਨੁੱਖ ਸਮਾਜ ਵਿੱਚ ਰਹਿਕੇ ਹੀ ਆਪਣੀਆਂ ਰੀਝਾਂ ਦੀ ਖੱਡੀ ਬੁਣ ਸਕਦਾ ਹੈ ਅਤੇ ਸੁਪਨੇ ਸਾਕਾਰ ਕਰ ਸਕਦਾ ਹੈ। ਮਨੁੱਖ ਦੀਆਂ ਮਾਨਸਿਕ ਅਤੇ ਸਰੀਰਕ ਲੋੜਾਂ ਜਾਂ ਉਨ੍ਹਾਂ ਦੀਆਂ ਖਾਹਸਾਂ ਤੇ ਰੀਝਾਂ, ਸਹਿਯੋਗ ਅਤੇ ਸੰਘਰਸ਼ ਦੀਆਂ ਭਾਵਨਾਵਾਂ ਆਦਿ ਹਨ ਜੋ ਸਮਾਜ ਦਾ ਨਿਰਮਾਣ ਕਰਦੀਆਂ ਹਨ। ਵਿਅਕਤੀ ਲਗਭਗ ਹਰ ਇਕ ਗੱਲ ਸਮਾਜ ਕੋਲੋਂ ਹੀ ਸਿਖਦਾ ਹੈ ਅਤੇ ਸਮਾਜ ਵਿੱਚ ਹੀ ਆਪਣੇ ਆਪ (Self) ਦਾ ਵਿਕਾਸ ਕਰਦਾ ਹੈ। ਉਹ ਸਮਾਜ ਦਾ ਵੀ ਨਿਜੀ ਆਕਾਰ ਅਤੇ ਹੋਂਦ ਹੈ। ਸੋ ਸਮਾਜ ਅਤੇ ਵਿਅਕਤੀ ਦੋ ਸੁਤੰਤਰ ਇਕਾਈਆਂ ਨਹੀਂ ਦੋਨਾਂ ਦੀ ਹੋਂਦ ਤੇ ਵਿਕਾਸ ਇਕ ਦੂਜੇ ਉੱਤੇ ਨਿਰਭਰ ਹੈ। ਵਿਅਕਤੀ ਦਾ ਸਮਾਜੀਕਰਣ (Socialization) ਵਿਚ ਨਕਲ (Imitation) ਸੁਝਾਅ (Suggestion) ਹਮਦਰਦੀ (Sympathy) ਇਕ ਦੂਜੇ ਤੇ ਪ੍ਰਭਾਵ ਪਾਉਂਦੇ ਹਨ। ਇਨ੍ਹਾਂ ਤੋਂ ਉਪਰੰਤ ਸਮਾਜਿਕ ਸੰਸਥਾਵਾਂ ਅਤੇ ਵਿਅਕਤੀ ਦੇ ਸਮਾਜੀਕਰਣ ਵਿਚ ਸਭ ਤੋਂ ਵੱਡਾ ਹੱਥ ਪਰਿਵਾਰ ਦਾ ਹੈ।



(ੲ) ਧਰਮ ਕੀ ਹੈ?

ਧਰਮ ਬਹੁਤ ਪ੍ਰਾਚੀਨ ਸੰਸਥਾ ਹੈ ਅਤੇ ਵਿਸ਼ਵ ਦੇ ਹਰ ਸਮਾਜ ਵਿਚ ਧਰਮ ਦੇ ਅੰਸ਼ ਮਿਲਦੇ ਹਨ। ਜਿੱਥੇ ਮਨੁੱਖ ਹੈ, ਉੱਥੇ ਧਰਮ ਹੈ। ਧਰਮ ਆਦਿ ਕਾਲ ਤੋਂ ਲੈ ਕੇ ਹੁਣ ਦੇ ਵਿਗਿਆਨਿਕ ਯੁੱਗ ਤੱਕ ਚੱਲਿਆ ਆ ਰਿਹਾ ਹੈ। ਧਰਮ ਨੇ ਮੁੱਢ ਤੋਂ ਹੀ ਜੀਵਨ ਦੇ ਸਮਾਜਿਕ, ਧਾਰਮਿਕ, ਆਰਥਿਕ ਅਤੇ ਰਾਜਨੀਤਿਕ, ਗੱਲ ਕੀ ਹਰ ਪੱਖ ਤੇ ਗਹਿਰਾ ਪ੍ਰਭਾਵ ਪਾਇਆ ਹੈ। ਧਰਮ ਹੀ ਰੀਤਾਂ, ਰਿਵਾਜ਼ਾਂ, ਪਰੰਪਰਾਵਾਂ, ਸਮਾਜਿਕ ਕੀਮਤਾਂ ਜੋ ਕਿ ਸਮਾਜਿਕ ਨਿਯੰਤਰਣ ਦੀਆਂ ਮਹੱਤਵਪੂਰਨ ਏਜੰਸੀਆਂ ਹਨ, ਦਾ ਵੀ ਮੁੱਖ ਸੋਮਾ ਹੈ। ਸੋ ਮਾਨਵੀ ਸਮਾਜ ਨੂੰ ਸਮਝਣ ਦੇ ਵਾਸਤੇ ਧਰਮ ਇਕ ਕੇਂਦਰੀ ਬਿੰਦੂ ਹੈ।

ਧਰਮ ਮਨੁੱਖੀ-ਜੀਵ ਮਾਤ੍ਰ ਦੀ ਸਰਬ ਸ਼ਕਤੀਮਾਨ ਪਰਮਾਤਮਾ ਦੇ ਪ੍ਰਤੀ ਸੱਚੀ ਸ਼ਰਧਾ ਦਾ ਨਾਮ ਹੈ ਭਾਵ ਧਰਮ ਪਰਮਾਤਮਾ ਦੇ ਸਨਮੁਖ ਹੋਣ ਦਾ ਅਨੁਭਵ ਹੈ। ਪਰਾਭੌਤਿਕ ਸ਼ਕਤੀਆਂ ਵਿੱਚ ਵਿਸ਼ਵਾਸ ਵੀ ਧਰਮ ਹੈ, ਇਸੇ ਲਈ ਹਾਬਲ ਲਿਖਦਾ ਹੈ, ਧਰਮ

ਪਰਾ-ਪ੍ਰਕਿਰਤਕ ਸ਼ਕਤੀ ਉੱਤੇ ਵਿਸ਼ਵਾਸ ਰੱਖਣ ਵਿਚ ਅਧਾਰਿਤ ਹੈ ਜੋ ਆਤਮਵਾਦ ਅਤੇ ਮਾਨ ਜਾਂ ਰੂਹ ਨੂੰ ਆਪਣੇ ਕਲਾਵੇ ਵਿੱਚ ਲੈ ਲੈਂਦਾ ਹੈ।[4]

ਬੀਲਸ ਅਤੇ ਹੋਈਜ਼ਰ ਅਨੁਸਾਰ, 'ਧਰਮ ਪ੍ਰਮੁੱਖ ਰੂਪ ਵਿਚ ਬ੍ਰਹਿਮੰਡ ਦੇ ਇਕ ਸੰਗਠਿਤ ਸੰਕਲਪ ਦੀ ਅਵਸ਼ਕਤਾ ਦੇ ਪ੍ਰਤਿ ਉੱਤਰ ਹੈ ਅਤੇ ਅਜਿਹੀਆਂ ਘਟਨਾਵਾਂ ਬਾਰੇ ਮਾਨਵ ਵਲੋਂ ਭਵਿਸ਼ਬਾਣੀ ਕਰਨ ਜਾਂ ਉਨ੍ਹਾਂ ਨੂੰ ਸਮਝਣ ਦੀ ਅਸਮਰਥਾ ਤੋਂ ਪੈਦਾ ਹੋਣ ਵਾਲੀਆਂ ਚਿੰਤਾਵਾਂ ਨੂੰ ਸ਼ਾਂਤ ਕਰਨ ਦੇ ਲਈ ਇਕ ਪ੍ਰਕਰਮ ਹੈ, ਜੋ ਸਪਸ਼ਟ ਰੂਪ ਵਿੱਚ ਪ੍ਰਕਿਰਤਕ ਨਿਯਮਾਂ ਦੇ ਅਨੁਰੂਪ ਨਹੀਂ ਵਾਪਰਦੀਆਂ।[5]

ਸੋ ਧਰਮ ਅਧਿਆਤਮਕ ਵਸਤਾਂ ਵਿਚ ਵਿਸ਼ਵਾਸ ਹੈ ਜਿਸ ਦੇ ਰਾਹੀਂ ਮਨੁੱਖ ਸੰਸਾਰ ਨੂੰ ਆਪਣੇ ਰਹਿਣ ਲਈ ਹਰ ਪ੍ਰਕਾਰ ਨਾਲ ਚੰਗਾ ਬਣਾਉਣਾ ਚਾਹੁੰਦੇ ਹਨ ਅਤੇ ਧਰਮ ਦਾ ਨਿਰਮਾਣ ਵਿਸ਼ਵਾਸ ਅਤੇ ਸੰਸਕਾਰ ਕਰਦੇ ਹਨ। ਜੋ ਕਾਰਜ ਮਾਨਵ-ਜਗਤ ਦੇ ਸੁੱਖਾਂ ਵਿਚ ਵਾਧਾ ਕਰਦਾ ਹੈ ਉਹ ਧਾਰਮਿਕ ਕਾਰਜ ਹੈ ਅਤੇ ਇਸ ਦੇ ਉਲਟ ਜੋ ਕਾਰਜ ਮਾਨਵ-ਜਗਤ ਦੇ ਦੁਖਾਂ ਵਿੱਚ ਵਾਧਾ ਕਰਦਾ ਹੈ, ਉਹ ਅਧਾਰਮਿਕ ਕਾਰਜ ਹੈ।

### (ਸ) ਧਰਮ ਅਤੇ ਸਮਾਜ

ਮਾਨਵੀ ਸਮਾਜ ਵਿੱਚ ਧਰਮ ਇੰਨਾਂ ਸਥਾਈ ਅਤੇ ਸਰਵ ਵਿਆਪਕ ਹੈ ਕਿ ਜਦ ਤੱਕ ਅਸੀਂ ਇਸ ਨੂੰ ਚੰਗੀ ਤਰ੍ਹਾਂ ਸਮਝ ਨਹੀਂ ਲੈਂਦੇ, ਮਨੁੱਖੀ ਸਮਾਜ ਨੂੰ ਸਮਝ ਹੀ ਨਹੀਂ ਸਕਦੇ।[6] ਧਰਮ ਇਕ ਸੰਸਥਾ ਹੈ, ਸੰਸਥਾ ਕਿਸੇ ਵਿਸ਼ੇਸ਼ ਉਦੇਸ਼ ਦੀ ਪੂਰਤੀ ਦਾ ਸਾਧਨ ਹੈ ਤੇ ਨਿਯਮਾਂ, ਰੂੜ੍ਹੀਆਂ ਅਤੇ ਕਾਰਜ ਪ੍ਰਣਾਲੀਆਂ ਆਦਿ ਦਾ ਸਮੂਹ ਹੈ। ਭਾਵ ਮਾਨਵੀ ਲੋੜਾਂ ਦੀ ਪੂਰਤੀ ਦੇ ਲਈ ਸੰਸਥਾਵਾਂ ਦੁਆਰਾ ਅਪਣਾਏ ਗਏ ਸਥਾਪਿਤ ਅਤੇ ਸਵੀਕ੍ਰਿਤ ਸਾਧਨਾਂ, ਕਾਰਜ ਵਿਧੀਆਂ, ਜਾਂ ਪ੍ਰਣਾਲੀਆਂ ਨੂੰ ਹੀ ਸੰਸਥਾ ਕਹਿੰਦੇ ਹਨ। ਹੋਰ ਸੰਸਥਾਵਾਂ ਜਿਵੇਂ ਕਿ ਆਰਥਿਕ, ਰਾਜਨੀਤਕ, ਵਾਂਗ ਧਾਰਮਿਕ ਸੰਸਥਾ ਦੇ ਹੋਂਦ ਵਿੱਚ ਆਉਣ ਦਾ ਮੂਲ ਕਾਰਣ ਸਮਾਜਿਕ ਲੋੜਾਂ (Social needs) ਹਨ।

ਧਰਮ ਦਾ ਮੁਖ ਸੋਮਾ ਸਮਾਜ ਹੈ, ਕਿਉਂਕਿ ਧਰਮ ਸਮਾਜ ਦਾ ਇਕ ਹਿੱਸਾ ਹੈ, ਇਹ ਸਮੂਹ ਦੀ ਸਾਂਝੀ ਵਸਤੂ ਹੈ ਅਤੇ ਸਮੂਹ ਦੇ ਲੋਕ ਇਸ ਦੇ ਵਿਸ਼ਵਾਸ, ਸੰਸਕਾਰ ਅਤੇ ਪ੍ਰਥਾਵਾਂ ਨੂੰ ਮੰਨਦੇ ਹਨ ਅਤੇ ਪਰਮਾਤਮਾ ਦੀ ਪੂਜਾ ਤਾਂ ਇਕ ਜਨਤਕ ਮਸਲਾ ਹੈ ਅਤੇ ਜਨਤਕ ਕੰਮਾਂ ਲਈ ਹੀ ਕੀਤੀ ਜਾਂਦੀ ਹੈ। ਇਸੇ ਕਰਕੇ ਪੁਜਾਰੀ ਦੀ ਪਦਵੀ ਬਹੁਤ ਹੀ ਮੰਨੀ-ਪਰਮੰਨੀ ਹੈ।

### (ਹ) ਧਰਮ ਦੇ ਕਾਰਜ

ਸਭਿਅਤਾ ਦੇ ਆਰੰਭਿਕ ਕਾਲ ਤੋਂ ਹੀ ਮਨੁੱਖੀ ਸਮਾਜ ਵਿਚ ਧਰਮ ਦਾ ਵਿਸ਼ੇਸ਼ ਸਥਾਨ ਰਿਹਾ ਹੈ। ਧਰਮ ਵਿਅਕਤੀਗਤ ਅਤੇ ਸਮਾਜਿਕ ਕ੍ਰਿਆਵਾਂ ਕਰਦਾ ਹੈ, ਧਰਮ ਨੇ ਹੀ ਮਨੁੱਖ ਨੂੰ ਨੈਤਿਕ ਗੁਣ ਸਿਖਾਏ। ਸੋ ਧਰਮ ਸਮਾਜਿਕ ਅਨੁਸ਼ਾਸਨ ਵਿੱਚ ਅਹਿਮ ਰੋਲ ਅਦਾ ਕਰਦਾ ਹੈ।

ਧਰਮ ਸਮਾਜ ਦੇ ਮੈਂਬਰਾਂ ਵਿੱਚ ਗੂੜ੍ਹੇ ਸੰਬੰਧਾਂ ਨੂੰ ਸਥਾਪਿਤ ਕਰਦਾ ਹੈ, ਇਕੋ ਧਰਮ ਦੀ ਪਾਲਣਾ ਕਰਨ ਵਾਲੇ ਲੋਕਾਂ ਵਿੱਚ ਏਕਤਾ ਤੇ ਦ੍ਰਿੜ੍ਹਤਾ ਹੁੰਦੀ ਹੈ। ਸਮਾਜਿਕ ਵਿਕਾਸ ਵਿਚ ਧਰਮ ਨੇ ਜੋ ਪ੍ਰਾਚੀਨ ਕਾਲ ਤੋਂ ਹੀ ਮਨੁੱਖ ਦਾ ਚੰਗਾ ਸਾਥੀ ਰਿਹਾ ਹੈ, ਮਨੁੱਖੀ ਪ੍ਰਵਿਰਤੀਆਂ ਉਤੇ ਨਿਯੰਤਰਣ ਰਖਕੇ ਉਨ੍ਹਾਂ ਨੂੰ ਸਮਾਜਿਕ ਕਲਿਆਣ ਦੀ ਦਿਸ਼ਾ ਵੱਲ ਮੋੜਿਆ। ਰਾਜਨੀਤੀ



 

ਅਤੇ ਦੀਵਾਨੀ ਕਾਨੂੰਨ ਦੇ ਸਥਾਪਿਤ ਹੋਣ ਤੋਂ ਬਹੁਤ ਪਹਿਲਾਂ ਸਮਾਜ ਵਿੱਚ ਇਹ ਨਿਯਮ ਧਰਮ ਨੇ ਕਾਇਮ ਕਰ ਦਿੱਤੇ ਸਨ। ਧਰਮ ਦੇ ਡਰ ਤੋਂ ਲੋਕ ਸਮਾਜਿਕ ਨਿਯਮਾਂ ਨੂੰ ਤੋੜਨੋ ਡਰਦੇ ਹਨ ਅਤੇ ਬਹੁਤ ਸਾਰੇ ਨਿਯਮਾਂ ਦੀ ਪਾਲਣਾ ਧਾਰਮਿਕ ਕਰਤੱਵ ਸਮਝ ਕੇ ਕਰਦੇ ਹਨ। ਭਾਰਤ ਵਰਗੇ ਧਾਰਮਿਕ ਸੰਸਕਾਰਾਂ ਵਾਲੇ ਲੋਕਾਂ ਦੇ ਵਿਹਾਰਕ ਕਾਰਜਾਂ ਵਿਚ ਧਰਮ ਨੂੰ ਪਹਿਲ ਦਿੱਤੀ ਜਾਂਦੀ ਹੈ। ਇਸ ਨਾਲ ਪਰਿਵਾਰਕ ਜੀਵਨ ਸਥਾਈ ਅਤੇ ਮਜ਼ਬੂਤ ਬਣਦਾ ਹੈ।

ਧਰਮ ਲੋਕਾਂ ਵਿੱਚ ਦੇਸ਼ ਭਗਤੀ ਦੀ ਭਾਵਨਾ ਨੂੰ ਉੱਜਲ ਕਰਦਾ ਹੈ, ਹੱਕ ਸੱਚ ਲਈ ਮਰ ਮਿਟਣ ਦਾ ਸੰਦੇਸ਼ਾ ਦਿੰਦਾ ਹੈ। ਭਗਤ ਕਬੀਰ ਕਹਿੰਦੇ ਹਨ।

ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ ॥

(ਮਾਰੂ, ਸਲੋਕ, ਪੰਨਾ 1105)

ਧਰਮ ਮਨੁੱਖ ਨੂੰ ਸਮਾਜਿਕ ਕਲਿਆਣ ਦੇ ਕਾਰਜਾਂ ਲਈ ਪ੍ਰੇਰਦਾ ਹੈ ਅਤੇ ਭੈੜੇ ਕੰਮ ਕਰਨ ਤੋਂ ਰੋਕਦਾ ਹੈ। ਭਗਤ ਕਬੀਰ ਸੰਸਾਰ ਦੀ ਮਾਇਆ ਵਿੱਚ ਰਹਿੰਦਿਆਂ ਇਸ ਦੇ ਬੁਰੇ ਅਸਰ ਤੋਂ ਨਿਰਲੇਪ ਰਹਿਣ, ਕਿਰਤ ਕਰਨ, ਨਾਮ ਜਪਣ ਅਤੇ ਗ੍ਰਿਹਿਸਥ-ਜੀਵਨ ਜੀਉਣ ਦੇ ਸੰਦੇਸ਼ ਇਸ ਤਰ੍ਹਾਂ ਦਿੰਦੇ ਹਨ।

ਨਾਮਾ ਕਹੈ ਤਿਲੋਚਨਾ, ਮੁਖ ਤੇ ਰਾਮੁ ਸੰਮਾਲਿ ॥
ਹਾਥ ਪਾਉ ਕਰਿ ਕਾਮੁ ਸਭੁ, ਚੀਤੁ ਨਿਰੰਜਨ ਨਾਲਿ ॥

(ਸਲੋਕ 213, ਪੰਨਾ 1376)

ਧਾਰਮਿਕ ਵਿਸ਼ਵਾਸਾਂ ਦੇ ਪ੍ਰਭਾਵ ਹੇਠ ਆਕੇ ਲੋਕ ਧਰਮਸ਼ਾਲਾ, ਹਸਪਤਾਲ, ਸਕੂਲ ਆਦਿ ਚਲਾਉਣ ਲਈ ਉਤਸਾਹਿਤ ਹੁੰਦੇ ਹਨ।

ਧਰਮ ਮਨੁੱਖਾਂ ਨੂੰ ਔਖੀ ਘੜੀ ਸਮੇਂ, ਦੁੱਖਾਂ, ਉਦਾਸੀਆਂ ਜਾਂ ਨਿਰਾਸ਼ਾ ਦੇ ਮੌਕਿਆਂ ਤੇ ਸ਼ਾਂਤੀ ਪ੍ਰਦਾਨ ਕਰਦਾ ਹੈ ਜਦੋਂ ਸਭ ਆਸਰੇ ਸਾਥ ਛੱਡ ਦਿੰਦੇ ਹਨ ਤਾਂ ਧਰਮ ਦਾ ਆਸਰਾ ਹੀ ਕੰਮ ਆਉਂਦਾ ਹੈ। ਮਨੁੱਖ ਉੱਤੇ ਆਈ ਮੁਸੀਬਤ ਨੂੰ ਧਰਮ ਉਸ ਦੇ ਕੀਤੇ ਦਾ ਫਲ ਦੱਸਕੇ ਭਾਣੇ ਨੂੰ ਸਵੀਕਾਰ ਕਰਨ ਦਾ ਹੌਸਲਾ ਦਿੰਦਾ ਹੈ। ਕਿੰਗਸਲੇ ਡੇਵਿਸ ਨੇ ਠੀਕ ਲਿਖਿਆ ਹੈ, 'ਧਰਮ ਵਿਅਕਤੀ ਨੂੰ ਅਜਿਹਾ ਗੱਦਾ (Cushion) ਦਿੰਦਾ ਹੈ ਜਿਸ ਨਾਲ ਇਸ ਸੰਸਾਰ ਵਿੱਚ ਅਸਫ਼ਲਤਾ ਤੋਂ ਪੈਦਾ ਹੋਣ ਵਾਲੀ ਉਪਰਾਮਤਾ, ਗੁਸੇ, ਡਰ ਅਤੇ ਅਸੁਰਖਿਅਤ ਆਦਿ ਦੀ ਅਨਪੂਰਤੀ ਕੀਤੀ ਜਾ ਸਕਦੀ ਹੈ।'[7]

ਧਰਮ ਨੂੰ ਕਈ ਵਾਰ ਫਿਰਕਾ-ਪ੍ਰਸਤਾਂ ਨੇ ਹਥਿਆਰ ਵਜੋਂ ਵੀ ਵਰਤਿਆ ਹੈ। ਧਰਮ ਤਾਂ ਸਮਾਜ ਵਿੱਚ ਏਕਤਾ ਅਤੇ ਸੰਗਠਨ ਪੈਦਾ ਕਰਦਾ ਹੈ। ਪਰ ਫਿਰਕਾਪ੍ਰਸਤੀ ਖੰਡਤਾ ਹੀ ਪੈਦਾ ਕਰਦੀ ਹੈ ਜਿਵੇਂ ਕਿ 1947 ਵਿੱਚ ਪਾਕਿਸਤਾਨ ਬਣਨ ਕਾਰਨ ਧਰਮ ਦੇ ਆਧਾਰ ਤੇ ਕਾਫ਼ੀ ਮਾਲੀ ਤੇ ਜਾਨੀ ਨੁਕਸਾਨ ਹੋਇਆ। ਹੁਣੇ ਹੀ ਪੰਜਾਬ ਅਤੇ ਪੰਜਾਬ ਤੋਂ ਬਾਹਰ ਖ਼ਾਸ ਤੌਰ ਤੇ ਦਿੱਲੀ ਵਿੱਚ ਧਰਮ ਦੇ ਨਾਂ ਉੱਤੇ ਕਿੰਨਾ ਜਾਨੀ ਅਤੇ ਮਾਲੀ ਨੁਕਸਾਨ ਹੋਇਆ ਹੈ: ਸਮਾਜ ਵਿੱਚ ਫਿਰਕੂ ਭੇਦ-ਭਾਵਾਂ ਦੇ ਕਾਰਨ ਕਈ ਪ੍ਰਕਾਰ ਦੇ ਝਗੜੇ ਪੈਦਾ ਹੁੰਦੇ ਰਹਿੰਦੇ ਹਨ। ਪਰ ਧਰਮ ਫਿਰਕਿਆਂ ਤੋਂ ਉਚੇਰੀ ਜੀਵਨ-ਜਾਚ ਹੈ।

ਭਾਰਤ ਵਿਚ ਧਾਰਮਿਕ ਵਿਸ਼ਵਾਸਾਂ ਨੇ ਇਸ ਦੀ ਆਰਥਿਕ ਉਨੱਤੀ ਵਿੱਚ ਵੀ ਬੜੀ ਰੁਕਾਵਟ ਪਾਈ ਹੈ। ਜ਼ਾਤ-ਪਾਤ ਦੇ ਕਾਰਣ ਕਈ ਤਰ੍ਹਾਂ ਦੇ ਕਾਰਖ਼ਾਨੇ ਇਥੇ ਨਹੀਂ ਲੱਗੇ

ਅਤੇ ਨਾ ਹੀ ਭਾਰਤ-ਵਾਸੀ ਇਥੋਂ ਦੇ ਪ੍ਰਾਕ੍ਰਿਤਿਕ ਸੋਮਿਆਂ ਤੋਂ ਪੂਰਾ ਲਾਭ ਉਠਾ ਸਕੇ। ਇਸੇ ਲਈ ਕਹਿੰਦੇ ਹਨ ਕਿ ਭਾਰਤ ਇੱਕ ਅਮੀਰ ਦੇਸ਼ ਹੈ, ਪਰ ਇਸ ਦੇ ਵਾਸੀ ਗਰੀਬ ਹਨ। ਧਰਮ ਲੋਕਾਂ ਦੀ ਵਿਗਿਆਨਕ ਸੋਚ ਵਿੱਚ ਵੀ ਰੁਕਾਵਟ ਬਣਦਾ ਹੈ। ਲੋਕ ਅੰਧਵਿਸ਼ਵਾਸਾਂ ਅਤੇ ਟੂਣੇ-ਟਾਮਣ, ਮੰਤਰਾਂ ਆਦਿ ਵਿੱਚ ਜਕੜੇ ਰਹਿੰਦੇ ਹਨ। ਧਰਮ ਸੁਭਾਅ ਤੋਂ ਵੀ ਰੂੜ੍ਹੀਵਾਦੀ ਹੈ, ਉਹ ਪ੍ਰਾਚੀਨ ਰੀਤੀ-ਰਿਵਾਜ਼ਾਂ, ਪਰੰਪਰਾਵਾਂ ਆਦਿ ਨੂੰ ਜਿਉਂ ਦਾ ਤਿਉਂ ਬਣਾਈ ਰੱਖਣ ਦਾ ਯਤਨ ਕਰਦਾ ਹੈ। ਧਰਮ ਸਮਾਜਿਕ ਪਰਿਵਰਤਨ ਦੇ ਨਾਲ ਨਾਲ ਬੌਧਿਕ ਅਤੇ ਵਿਗਿਆਨਕ ਉਨੱਤੀ ਦਾ ਵੀ ਬੜਾ ਭਾਰੀ ਵਿਰੋਧੀ ਰਿਹਾ ਹੈ। ਪਰ ਇਸ ਨੂੰ ਹਠ-ਧਰਮ ਕਹਾਂਗੇ, ਧਰਮ ਨਹੀਂ।

ਹਠ-ਧਰਮ ਨੇ ਅਨੇਕ ਹਾਨੀਆਂ ਪਹੁੰਚਾਈਆਂ, ਪਰ ਧਰਮ ਸਮਾਜ ਵਿੱਚ ਮਹੱਤਵਪੂਰਣ ਕਾਰਜ ਕਰ ਰਿਹਾ ਹੈ ਅਤੇ ਇਸ ਦੇ ਕਾਰਜਾਂ ਨੂੰ ਦੇਖਕੇ ਜੇ ਭਵਿੱਖ-ਬਾਣੀ ਕਰੀਏ ਤਾਂ ਅਸੀਂ ਬਿਨਾਂ ਕਿਸੇ ਝਿਜਕ ਤੇ ਕਹਿ ਸਕਦੇ ਹਾਂ ਕਿ ਧਰਮ ਦੀ ਸੰਸਥਾ ਕਦੀ ਵੀ ਅਲੋਪ ਨਹੀਂ ਹੋਵੇਗੀ।

**(ਕ) ਭਗਤ ਬਾਣੀ ਅਤੇ ਸਮਾਜ**

ਭਗਤ-ਕਵੀ ਆਪਣੀ ਬਾਣੀ ਰਾਹੀਂ ਇਕ ਅਜਿਹੇ ਸਮਾਜ ਦਾ ਨਿਰਮਾਣ ਕਰਨਾ ਚਾਹੁੰਦੇ ਸਨ ਜਿੱਥੇ ਜ਼ਾਤ-ਪਾਤ ਦਾ ਨਾਂ-ਨਿਸ਼ਾਨ ਨਾ ਹੋਵੇ, ਸਭ ਬਰਾਬਰ ਹੋਣ।[8] ਮਨੁੱਖ ਦੀਆਂ ਆਰਥਿਕ ਲੋੜਾਂ ਸਹਿਜੇ ਹੀ ਪੂਰੀਆਂ ਹੋ ਜਾਣ ਅਤੇ ਉਹ ਸ਼ਾਂਤਮਈ ਜੀਵਨ ਬਸਰ ਕਰ ਸਕੇ। ਭਗਤ ਬਾਣੀ ਵਿੱਚ ਇੱਕ ਐਸੇ ਸਮਾਜਿਕ ਮਨੁੱਖ ਦਾ ਤਸੱਵਰ ਹੈ ਜਿਸ ਨੂੰ ਉਹ ਆਪਣੀ ਸ਼ਬਦਾਵਲੀ ਵਿਚ 'ਭਗਤ' ਕਹਿੰਦੇ ਹਨ। ਇਹ ਭਗਤ ਸਮਾਜ ਵਿੱਚ ਤੇ ਖ਼ਾਸ ਕਰਕੇ ਲੁੱਟੀ ਜਾ ਰਹੀ ਸ਼੍ਰੇਣੀ ਵਿਚ ਉਠ ਰਹੀ ਨਵੀਂ ਜਮਾਤੀ-ਚੇਤਨਾ ਦਾ ਪ੍ਰਤਿਨਿਧ ਰੂਪ ਹੈ ਜੋ ਪ੍ਰਚਲਿਤ ਵਿਚਾਰਧਾਰਾ ਜਾਂ ਸਾਮੰਤਸ਼ਾਹੀ ਦੇ ਵਿਰੁੱਧ ਲੜਦਾ ਹੈ। ਇਉਂ ਭਗਤਾਂ ਦੀਆਂ ਅਧਿਆਤਮਿਕ ਕੀਮਤਾਂ ਅੰਤਿਮ ਰੂਪ ਵਿਚ ਸਮਾਜਿਕ ਵਸਤੂ ਵਜੋਂ ਉਸ ਸਮੇਂ ਦੀ ਸਾਮੰਤਸ਼ਾਹੀ ਤੇ ਜਾਗੀਰਦਾਰੀ ਦੀਆਂ ਜੀਵਨ-ਕੀਮਤਾਂ ਦੇ ਵਿਰੁਧ ਲੜਦੀਆਂ ਹਨ। ਜਿੱਤ ਅੰਤ ਵਿੱਚ ਭਗਤ ਦੀ ਹੁੰਦੀ ਹੈ। ਭਗਤਾਂ ਨੇ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦੇ ਜੀਵਨ ਢੰਗ ਨੂੰ ਕੱਟਕੇ ਸ਼ੀਲ, ਸੰਜਮ, ਦਇਆ, ਸੰਤੋਖ ਅਤੇ ਨਿਮਰਤਾ ਦਾ ਰਾਹ ਲੋਕਾਂ ਅੱਗੇ ਰੱਖਿਆ।

ਭਗਤਾਂ ਨੇ ਆਪਣੀ ਬਾਣੀ ਦੀ ਰਚਨਾ ਉਸ ਸਮਾਜ ਵਿੱਚ ਕੀਤੀ, ਜਿੱਥੇ ਲੋਕ ਇਕ ਪਰਮਾਤਮਾ ਦੀ ਭਗਤੀ ਛੱਡ ਚੁੱਕੇ ਸਨ ਤੇ ਅਣਗਿਣਤ ਦੇਵੀਆਂ, ਦੇਵਤਿਆਂ, ਅਵਤਾਰਾਂ, ਮੂਰਤੀਆਂ, ਪਸ਼ੂਆਂ, ਮਨੁੱਖਾਂ, ਬਨਸਪਤੀ, ਧਾਤਾਂ ਆਦਿ ਦੀ ਪੂਜਾ ਪ੍ਰਚਲਿਤ ਹੋ ਚੁੱਕੀ ਸੀ। ਲੋਕ ਹਰ ਪੱਧਰ 'ਤੇ ਗੁਲਾਮੀ ਦਾ ਸ਼ਿਕਾਰ ਹੋਕੇ ਆਪਣੀ ਹਸਤੀ ਆਪ ਹੀ ਮਿਟਾ ਰਹੇ ਸਨ। ਭਗਤ ਚਾਹੁੰਦੇ ਸਨ ਕਿ ਬਹੁ-ਪ੍ਰਕਾਰੀ ਪੂਜਾ ਤੋਂ ਹਟਾ ਕੇ ਇਕ ਪਰਮਾਤਮਾ ਦੀ ਭਗਤੀ ਕੀਤੀ ਜਾਵੇ। ਲੋਕ ਸਰੀਰਕ, ਆਤਮਿਕ, ਇਖ਼ਲਾਕੀ, ਦਿਮਾਗੀ ਤੇ ਧਾਰਮਿਕ ਤੌਰ ਤੇ ਨਿਘਰਦੇ ਜਾ ਰਹੇ ਸਨ ਅਤੇ ਨਿਵਾਣ ਵਲ ਖਿਸਕਦੇ ਜਾ ਰਹੇ ਸਨ, ਭਗਤ ਉਨ੍ਹਾਂ ਨੂੰ ਇਸ ਦਿਸ਼ਾ ਵਲੋਂ ਹਟਾ ਕੇ ਚੜ੍ਹਦੀ ਕਲਾ ਵਿੱਚ ਲੈ ਜਾਣਾ ਲੋੜਦੇ ਸਨ। ਭਗਤ ਆਪਸੀ ਘਿਰਣਾ, ਵਿਰੋਧ, ਈਰਖਾ ਤੇ ਕਮਜ਼ੋਰੀ ਨੂੰ ਦੂਰ ਕਰਕੇ, ਸਾਂਝੀਵਾਲਤਾ ਤੇ ਭਰਾਤ੍ਰੀ-ਭਾਵ ਪੈਦਾ ਕਰਨਾ ਚਾਹੁੰਦੇ ਸਨ।

ਭਗਤਾਂ ਨੇ ਆਪਣੇ ਅਮਲੀ ਜੀਵਨ ਰਾਹੀਂ ਸਮੇਂ ਦੇ ਸਮਾਜ ਦੇ ਹਰ ਪੱਖ, ਧਾਰਮਿਕ,

ਆਰਥਿਕ ਤੇ ਰਾਜਨੀਤਕ ਨੂੰ ਪ੍ਰਭਾਵਿਤ ਕੀਤਾ ਅਤੇ ਆਪਣੀ ਬਾਣੀ ਰਾਹੀਂ ਆਦਰਸ਼ਕ ਪਰ ਕ੍ਰਿਆਸ਼ੀਲ ਮਾਨਵੀ ਸਮਾਜ ਦੇ ਨਿਰਮਾਣ ਦਾ ਜਤਨ ਕੀਤਾ।

## ਹਵਾਲੇ ਤੇ ਟਿੱਪਣੀਆਂ

1. "Society may be defind as total complex of human relationships in so far as they grow out of action in terms of means and relationships intrinsic or symbolic."
   Talcot perons, *Encyclopaedia of Social Sciences*. Vol-XIV.
2. Society is a system of usages and procedures of authority and mutral aid of many groupings and devisions of control of human behavior and of liberties. This everchanging complex system we call society. It is the web of social relationships. Maciver R.M. and Page, C.H, '*Society*', p-5.
3. When we refer to individual we are not considering the distinctive phenomena, but the same phenomena from different angles.
   Cooley, C.H., '*Human Nature and Social Order*', p-5.
4. Religion rests upon belief in supernatural which embraces animison and 'Mana'.
   Hoobel, E.A., *Man in the primitive world*. p-405.
5. Religion is, in the main, a responsive to the need for an orgaised conception of the universe and to have a machanian for alloying authorites created by man's inabillty to perdict and understand events which do not conform to the natural law.
   Beals, R.L. and Hoiyar H., -'*An Introduction to Anthropology*', p-15.
6. 'So universal, permanent and pervasive is religion in human society that unless we understand it thoroughly we shall fail to understand society.'
   Kingaley Davis, *Human Society*, p.409.
7. Ibid, p-544.
8. 'ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
   ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥
   (ਰਾਗ ਪ੍ਰਭਾਤੀ, *ਆਦਿ ਗ੍ਰੰਥ*, ਪੰਨਾ 1349)

# ਅਧਿਆਇ ਦੂਜਾ

# ਭਗਤਾਂ ਦਾ ਜੀਵਨ, ਵਿਅਕਤਿਤਵ ਅਤੇ ਬਾਣੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਬਾਰ੍ਹਵੀਂ ਸਦੀ ਤੋਂ ਸੋਲ੍ਹਵੀਂ ਸਦੀ ਤੱਕ ਦੇ ਉਨ੍ਹਾਂ ਪੰਦਰਾਂ ਭਗਤਾਂ ਦੀ ਬਾਣੀ ਨੂੰ ਸਨਮਾਨਿਤ ਸਥਾਨ ਪ੍ਰਾਪਤ ਹੋਇਆ ਹੈ ਜਿਨ੍ਹਾਂ ਦਾ (ਆਸ਼ਾ ਅਤੇ ਦ੍ਰਿਸ਼ਟੀਕੋਣ ਗੁਰਮਤਿ) ਨਾਲ ਮੇਲ ਖਾਂਦਾ ਸੀ। ਇਨ੍ਹਾਂ ਭਗਤਾਂ ਦੇ ਨਾਂ ਹਨ ਕਬੀਰ, ਨਾਮਦੇਵ, ਰਵਿਦਾਸ, ਤ੍ਰਿਲੋਚਨ, ਧੰਨਾ, ਬੇਣੀ, ਜੈਦੇਵ, ਭੀਖਣ, ਸੈਣ, ਪੀਪਾ, ਸਧਨਾ, ਰਾਮਾਨੰਦ, ਪਰਮਾਨੰਦ, ਸੂਰਦਾਸ ਅਤੇ ਸ਼ੇਖ ਫ਼ਰੀਦ। ਇਥੇ ਸ਼ੇਖ਼ ਫ਼ਰੀਦ ਨੂੰ ਭਗਤਾਂ ਵਿੱਚ ਸ਼ਾਮਿਲ ਨਹੀਂ ਕੀਤਾ ਗਿਆ ਕਿਉਂਕਿ ਸ਼ੇਖ਼ ਫ਼ਰੀਦ ਜੀ ਇੱਕ ਵੱਖਰੀ ਸੂਫ਼ੀ ਪਰੰਪਰਾ ਦੇ ਮੋਢੀ ਹੋ ਨਿਬੜੇ ਹਨ। ਭਾਵੇਂ ਡਾ. ਦਰਸ਼ਨ ਸਿੰਘ ਨੇ ਸ਼ੇਖ਼ ਫ਼ਰੀਦ ਨੂੰ ਇਕ ਭਗਤ ਹੀ ਮੰਨਿਆ ਹੈ।[1] ਆਦਿ ਗ੍ਰੰਥ ਵਿੱਚ ਸੰਕਲਿਤ ਭਗਤਾਂ ਦੀ ਬਾਣੀ, ਭਗਤਾਂ ਦੇ ਸਮੁੱਚੇ ਜੀਵਨ-ਦਰਸ਼ਨ ਅਤੇ ਕਲਾ ਆਦਰਸ਼ਾਂ ਦੀਆਂ ਸੇਧਾਂ ਦਾ ਪਤਾ ਦਿੰਦੀ ਹੈ।

### (ੳ) ਕਬੀਰ

ਅੱਜ ਤੋਂ ਕੋਈ ਪੌਣੇ ਛੇ ਸੌ ਸਾਲ ਪਹਿਲਾਂ ਕਾਸ਼ੀ ਦੇ ਨੇੜੇ ਲਹਰਤਾਰਾ ਵਿਚ ਨੀਰੂ ਜੁਲਾਹਾ ਅਤੇ ਉਸ ਦੀ ਪਤਨੀ ਨੀਮਾ ਨੂੰ ਇਕ ਨਵ-ਜਨਮਿਆਂ ਬੱਚਾ ਪਿਆ ਹੋਇਆ ਮਿਲਿਆ। ਉਸ ਦਿਨ ਨੀਰੂ ਨੀਮਾ ਦਾ ਮੁਕਲਾਵਾ ਲੈ ਕੇ ਆ ਰਿਹਾ ਸੀ। ਉਸ ਬੱਚੇ ਨੂੰ ਅਜਿਹੀ ਸੁੰਨਸਾਨ ਥਾਂ ਪਿਆ ਵੇਖ ਕੇ ਉਹ ਦੋਵੇਂ ਅਜੀਬ ਧਰਮ-ਸੰਕਟ ਵਿੱਚ ਫਸ ਗਏ। ਨੀਰੂ ਬਦਨਾਮੀ ਤੋਂ ਡਰਦਾ ਨੀਮਾ ਨੂੰ ਬੱਚਾ ਲੈ ਜਾਣ ਤੋਂ ਰੋਕਦਾ ਸੀ। ਪਰ ਨੀਮਾ ਦੀ ਮਮਤਾ ਉਸ ਬੱਚੇ ਲਈ ਜਾਗ ਰਹੀ ਸੀ। ਕਾਫ਼ੀ ਜੱਕੋ ਤੱਕੋ ਪਿੱਛੋਂ ਉਨ੍ਹਾਂ ਨੇ ਲੋਕ ਲਾਜ ਦੀ ਪਰਵਾਹ ਨਾ ਕਰਦਿਆਂ, ਬੱਚੇ ਨੂੰ ਨਾਲ ਲੈ ਜਾਣਾ ਹੀ ਉਚਿਤ ਸਮਝਿਆ। ਅੱਜ ਕਲ੍ਹ ਕਾਸ਼ੀ ਵਿਖੇ ਜੋ ਕਬੀਰ ਚੌਰਾ ਨਾਮੀ ਮੱਹਲਾ ਹੈ, ਉਥੇ ਨੀਰੂ ਦਾ ਮਕਾਨ ਮੰਨਿਆ ਜਾਂਦਾ ਹੈ। ਘਰ ਪਹੁੰਚ ਕੇ ਆਪਣੇ ਰਿਵਾਜ਼ ਅਨੁਸਾਰ ਬੱਚੇ ਦਾ ਨਾਂ-ਰੱਖਣ ਲਈ, ਉਨ੍ਹਾਂ ਨੇ ਕਿਸੇ ਕਾਜ਼ੀ ਨੂੰ ਸੱਦਿਆ। ਕਾਜ਼ੀ ਨੇ ਜਦ ਕੁਰਾਨ ਸ਼ਰੀਫ਼ ਖੋਲ੍ਹਿਆ ਤਾਂ ਕਹਿੰਦੇ ਹਨ ਕਿ ਉਸ ਵਿੱਚ ਹਰ ਥਾਂ ਤੋਂ ਕਬੀਰ, ਕੁਰਬਾ, ਅਕਬਰ ਆਦਿ ਸ਼ਬਦ ਹੀ ਨਿਕਲੇ। ਕਾਜ਼ੀ ਅਤਿ ਹੈਰਾਨ ਸੀ ਕਿ ਇਕ ਜੁਲਾਹੇ ਦੇ ਬੱਚੇ ਨੂੰ ਕਿਸ ਤਰ੍ਹਾਂ ਰੱਬੀ ਨਾਂ ਦੇ ਦਿੱਤਾ ਜਾਏ। ਹੋਰ ਕਾਜ਼ੀ ਵੀ ਇਕੱਠੇ ਹੋ ਗਏ। ਉਨ੍ਹਾਂ ਨੇ ਮਿਲਕੇ, ਜੁਲਾਹੇ ਨੂੰ ਬੱਚੇ ਨੂੰ ਮਾਰ ਦੇਣ ਦੀ ਸਲਾਹ ਦਿੱਤੀ, ਨਹੀਂ ਤਾਂ ਉਨ੍ਹਾਂ ਦਾ ਨੁਕਸਾਨ ਹੋਵੇਗਾ। ਨੀਰੂ ਅਤੇ ਨੀਮਾ ਨੂੰ ਮੌਲਵੀਆਂ ਦੀ ਇਹ ਸਲਾਹ ਬਿਲਕੁਲ ਚੰਗੀ ਨਹੀਂ ਲੱਗੀ। ਉਨ੍ਹਾਂ ਨੇ ਬੱਚੇ ਦਾ ਨਾਂ ਕਬੀਰ ਰੱਖ ਦਿੱਤਾ। ਇਹੋ ਬੱਚਾ, ਜਿਸ ਦੇ ਅਸਲੀ ਮਾਂ-ਬਾਪ ਦਾ ਪਤਾ ਦੁਨੀਆਂ ਨੂੰ ਅੱਜ ਤੱਕ ਨਹੀਂ ਲੱਗ ਸਕਿਆ, ਅੱਗੇ ਜਾਕੇ ਭਾਰਤ ਦੇਸ਼ ਦਾ ਇੱਕ ਪ੍ਰਸਿੱਧ

ਭਗਤ ਹੋਇਆ, ਜਿਸ ਨੇ ਆਪਣੇ ਆਦਰਸ਼ਾਂ ਨਾਲ ਕੇਵਲ ਇਸ ਦੇਸ਼ ਦੇ ਲੋਕਾਂ ਨੂੰ ਹੀ ਨਹੀਂ, ਸਗੋਂ ਸਮੁੱਚੀ ਲੋਕਾਈ ਨੂੰ ਵੀ ਸੱਚ, ਤਿਆਗ, ਨਿਰਪੱਖਤਾ ਅਤੇ ਨਿਡਰਤਾ ਦੀ ਪ੍ਰੇਰਨਾ ਦਿੱਤੀ।

ਕਬੀਰ ਜੀ ਦੇ ਜਨਮ ਸੰਬੰਧੀ ਇੱਕ ਸਲੋਕ[2] ਹੈ ਜਿਸ ਅਨੁਸਾਰ ਕਬੀਰ ਦਾ ਜਨਮ ਸੰਨ 1398 ਈ. ਵਿੱਚ ਹੋਇਆ। ਕਬੀਰ ਜਨਮ ਸੰਬੰਧੀ ਕਾਫ਼ੀ ਕਹਾਣੀਆਂ ਪ੍ਰਚੱਲਿਤ ਹਨ ਪ੍ਰੰਤੂ ਉਪਰੋਕਤ ਵਰਣਤ ਕਥਾ ਨੂੰ ਤੱਥਾਂ ਤੇ ਆਧਾਰਿਤ ਕਿਹਾ ਜਾ ਸਕਦਾ ਹੈ।

ਜੁਲਾਹਾ ਪਰਿਵਾਰ ਵਿੱਚ ਪਲਣ ਦੇ ਬਾਵਜੂਦ ਕਬੀਰ ਰਾਮ, ਰਾਮ ਦਾ ਜਾਪ ਕਰਦੇ ਸਨ। ਉਸ ਸਮੇਂ ਦੇਸ਼ ਉੱਤੇ ਮੁਸਲਮਾਨਾਂ ਦਾ ਰਾਜ ਸੀ, ਹਿੰਦੂਆਂ ਉੱਤੇ ਭਾਂਤ ਭਾਂਤ ਦੇ ਅਤਿਆਚਾਰ ਹੋਇਆ ਕਰਦੇ ਹਨ। ਦੋਹਾਂ-ਜਾਤੀਆਂ ਵਿੱਚ ਪਰਸਪਰ ਪ੍ਰੇਮ ਦੀ ਥਾਂ ਘ੍ਰਿਣਾ ਹੀ ਵਧੇਰੇ ਰਹਿੰਦੀ ਸੀ। ਇਸ ਲਈ ਮੁਸਲਮਾਨ ਕਬੀਰ ਨੂੰ ਕਾਫ਼ਿਰ ਕਹਿੰਦੇ। ਕਬੀਰ ਉਨ੍ਹਾਂ ਨੂੰ ਉੱਤਰ ਦਿੰਦਾ ਕਿ ਕਾਫ਼ਿਰ ਉਹ ਹੈ ਜਿਹੜਾ ਪਰਾਇਆ ਧਨ ਲੁਟਦਾ ਹੈ, ਪਰਪੰਚ ਰਚਾਕੇ ਦੁਨੀਆਂ ਨੂੰ ਠਗਦਾ ਹੈ ਅਤੇ ਬੇਕਸੂਰ ਜੀਵਾਂ ਨੂੰ ਧਰਮ ਦੀ ਆੜ ਵਿੱਚ ਮੌਤ ਦੇ ਘਾਟ ਉਤਾਰਦਾ ਹੈ।

ਕਬੀਰ ਸਾਹਿਬ ਭਗਤ ਹੋਣ ਦੇ ਨਾਲ ਨਾਲ ਗ੍ਰਹਿਸਥੀ ਵੀ ਸਨ। ਉਨ੍ਹਾਂ ਦਾ ਵਿਆਹ 'ਲੋਈ' ਨਾਮੀ ਲੜਕੀ ਨਾਲ ਹੋਇਆ, ਜਿਸ ਦੀ ਕੁੱਖੋਂ ਦੋ ਬੱਚੇ 'ਕਮਾਲ' ਤੇ 'ਕਮਾਲੀ' ਨੇ ਜਨਮ ਲਿਆ।

ਕਬੀਰ ਜੀ ਨੂੰ ਵੇਦਾਂ, ਉਪਨਿਸ਼ਦਾਂ, ਗੀਤਾ, ਭਾਗਵਤ ਪੁਰਾਣ ਆਦਿ ਬਾਰੇ ਗਿਆਨ ਸੀ। ਸਿੱਧਾਂ ਅਤੇ ਗੋਰਖ ਨਾਥੀ ਜੋਗੀਆਂ ਵੱਲੋਂ ਚਲਾਈ ਹੋਈ ਸਾਧਨਾ ਦੀ ਤਾਂ ਉਨ੍ਹਾਂ ਨੇ ਕਾਫ਼ੀ ਘੋਖ ਕੀਤੀ ਤੇ ਉਨ੍ਹਾਂ ਦੀ ਹਰ ਸੂਖਮ ਗੱਲ ਨੂੰ ਭਲੀ ਭਾਂਤ ਜਾਣਦੇ ਸਨ। ਉਨ੍ਹਾਂ ਨੂੰ ਮੁਸਲਮਾਨ ਧਰਮ ਦੀਆਂ ਸਾਰੀਆਂ ਚੰਗਿਆਈਆਂ ਅਤੇ ਬੁਰਿਆਈਆਂ ਦਾ ਵੀ ਗਿਆਨ ਸੀ। ਉਹ ਕਿਸੇ ਦੇ ਵੀ ਅੰਧ-ਵਿਸ਼ਵਾਸੀਆਂ ਵਾਂਗ ਪਿਛਲਗ ਨਾ ਬਣੇ।

ਕਬੀਰ ਜੀ ਸਚਾਈ ਦਾ ਮਾਰਗ ਦਿਖਾਉਂਦੇ ਲਗਭਗ 120 ਸਾਲਾਂ[3] ਦੀ ਲੰਮੀ ਉਮਰ ਭੋਗ ਕੇ ਸੰਨ 1518 ਈ. ਵਿਚ ਇਸ ਸੰਸਾਰ ਤੋਂ ਅਲੋਪ ਹੋ ਗਏ।

**ਕਬੀਰ ਬਾਣੀ:**

ਗੁਰੂ ਗ੍ਰੰਥ ਸਾਹਿਬ ਵਿਚ ਸਾਰੇ ਗੁਰੂਆਂ ਦੀ ਬਾਣੀ ਵਿੱਚੋਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਧੇਰੇ ਹੈ। ਭਗਤਾਂ ਦੀ ਬਾਣੀ ਵਿੱਚੋਂ ਕਬੀਰ ਦੀ ਬਾਣੀ ਸਭ ਤੋਂ ਵੱਧ ਹੈ। ਇਹ ਕੁਲ ਭਗਤਾਂ ਦੀ ਬਾਣੀ ਦੇ ਤੀਜੇ ਹਿੱਸੇ ਤੋਂ ਵੀ ਜ਼ਿਆਦਾ ਹੈ। ਭਗਤਾਂ ਦੀ ਬਾਣੀ ਦੀ 'ਆਦਿ ਗ੍ਰੰਥ' ਵਿੱਚ ਤਰਤੀਬ ਸੰਬੰਧੀ ਨੋਸ਼ੋ ਗੁਰੂਰੋਵ ਲਿਖਦੇ ਹਨ ਕਿ ਭਗਤ ਬਾਣੀ ਵਿਚ ਸਭ ਤੋਂ ਪਹਿਲਾਂ ਕਬੀਰ ਦੀ ਬਾਣੀ, ਉਸ ਤੋਂ ਪਿਛੋਂ ਨਾਮਦੇਵ, ਰਵਿਦਾਸ, ਤ੍ਰਿਲੋਚਨ, ਜੈਦੇਵ, ਪ੍ਰਮਾਨੰਦ, ਸਧਨਾ, ਬੈਣੀ, ਰਾਮਾਨੰਦ, ਧੰਨਾ, ਪੀਪਾ, ਸੈਣ, ਮੀਰਾ ਬਾਈ, ਭੀਖਣ, ਸੁਰਦਾਸ ਅਤੇ ਸ਼ੇਖ ਫ਼ਰੀਦ ਦੀ ਬਾਣੀ ਆਉਂਦੀ ਹੈ। ਕਬੀਰ ਜੀ ਦੀ ਬਾਣੀ ਆਦਿ ਗ੍ਰੰਥ ਦੇ 31 ਰਾਗਾਂ ਵਿਚੋਂ 17 ਰਾਗਾਂ ਵਿੱਚ ਆਈ ਹੈ। ਇਹ ਬਾਣੀ ਆਦਿ ਗ੍ਰੰਥ ਵਿਚ ਹੇਠ ਲਿਖੇ ਵੇਰਵੇ ਅਨੁਸਾਰ ਉਪਲਬੱਧ ਹੈ।

| ਲੜੀ ਨੰ: | ਰਾਗਾਂ ਦਾ ਕ੍ਰਮ ਨੰਬਰ | ਰਾਗ ਦਾ ਨਾ | ਆਦਿ ਗ੍ਰੰਥ ਦਾ ਪੰਨਾ |
|---|---|---|---|
| 1 | 1 | ਸ੍ਰੀ ਰਾਗ | 90 ਤੋਂ 92 |
| 2 | 3 | ਗਉੜੀ | 323 ਤੋਂ 345 |
| 3 | 4 | ਆਸਾ | 375 ਤੋਂ 385 |
| 4 | 5 | ਗੂਜਰੀ | 524 ਤੋਂ 526 |
| 5 | 9 | ਸੋਰਠਿ | 653 ਤੋਂ 655 |
| 6 | 10 | ਧਨਾਸਰੀ | 690 ਤੋਂ 691 |
| 7 | 14 | ਤਿਲੰਗ | 727 |
| 8 | 15 | ਸੂਹੀ | 792 ਤੋਂ 793 |
| 9 | 16 | ਬਿਲਾਵਲ | 855 ਤੋਂ 857 |
| 10 | 17 | ਗੋਂਡ | 869 ਤੋਂ 872 |
| 11 | 18 | ਰਾਮਕਲੀ | 968 ਤੋਂ 972 |
| 12 | 21 | ਮਾਰੂ | 1100 ਤੋਂ 1104 |
| 13 | 23 | ਕੇਦਾਰਾ | 1123 ਤੋਂ 1124 |
| 14 | 24 | ਭੈਰਉ | 1158 ਤੋਂ 1164 |
| 15 | 25 | ਬਸੰਤ | 1193 ਤੋਂ 1196 |
| 16 | 26 | ਸਾਰੰਗ | 1250 ਤੋਂ 1252 |
| 17 | 30 | ਪ੍ਰਭਾਤੀ | 1348 ਤੋਂ 1349 |

ਕਬੀਰ ਜੀ ਦੇ ਪਦੇ, ਸ਼ਬਦ, ਸ਼ਲੋਕ, ਆਦਿ ਦੀ ਸਮੁੱਚੀ ਗਿਣਤੀ 534 ਹੈ ਜਿਸ ਦਾ ਵੇਰਵਾ (ਰਾਗਾਂ ਅਨੁਸਾਰ) ਇਸ ਪ੍ਰਕਾਰ ਹੈ।

| ਲੜੀ ਨੰ: | ਰਾਗ ਦਾ ਨਾਂ | ਪਦ-ਸੰਖਿਆ |
|---|---|---|
| 1 | ਸ੍ਰੀ ਰਾਗ | 2 |
| 2 | ਗਉੜੀ | 140 |
| 3 | ਆਸਾ | 37 |
| 4 | ਗੂਜਰੀ | 2 |
| 5 | ਸੋਰਠਿ | 11 |
| 6 | ਧਨਾਸਰੀ | 5 |
| 7 | ਤਿਲੰਗ | 1 |
| 8 | ਸੂਹੀ | 5 |
| 9 | ਬਿਲਾਵਲ | 12 |
| 10 | ਗੋਂਡ | 11 |
| 11 | ਰਾਮਕਲੀ | 12 |
| 12 | ਮਾਰੂ | 11 |

| | | |
|---|---|---|
| 13 | ਕੇਦਾਰਾ | 6 |
| 14 | ਭੈਰਉ | 20 |
| 15 | ਬਸੰਤ | 8 |
| 16 | ਸਾਰੰਗ | 3 |
| 17 | ਪ੍ਰਭਾਤੀ | 5 |

-----------

ਕੁੱਲ- 291

-----------

ਰਾਗ ਗਉੜੀ ਵਿਚ ਇੱਕ ਅਸ਼ਟ ਪਦੀ [6], ਇੱਕ ਬਾਵਨ ਅੱਖਰੀ [7], ਇਕ ਤਿਥੀ, ਇਕ ਸਤਵਾਰਾ [9] ਅਤੇ ਇਕ ਹੇਠ ਲਿਖਿਆ ਸ਼ਲੋਕ ਦਰਜ ਹੈ।

ਪੰਦ੍ਰਹ ਥਿਤੀ ਸਾਤ ਵਾਰ ॥ ਕਹਿ ਕਬੀਰ ਉਰਵਾਰ ਨ ਪਾਰ ॥
ਸਾਧਿਕ ਸਿਧ ਲਖੈ ਜਉ ਭੇਉ ॥ ਆਪੇ ਕਰਤਾ ਆਪੇ ਦੇਉ।

(ਗਉੜੀ ਥਿੰਤੀ ਸ਼ਲੋਕ, ਪੰਨਾ 343)

ਰਾਗ ਮਾਰੂ ਵਿੱਚ ਦੋ ਸਲੋਕ ਦਰਜ ਹਨ:

(ੳ) ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ, ਅਬ ਜੂਝਨ ਕੋ ਦਾਉ ॥

(ਅ) ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤ ॥ 2 ॥

(ਮਾਰੂ ਸ਼ਲੋਕ, ਪੰਨਾ 1105)

ਭੈਰਉ ਰਾਗ ਵਿੱਚ ਦੋ ਅਸ਼ਟਪਦੀਆਂ ਦਰਜ ਹਨ।[10] ਕਬੀਰ ਜੀ ਦੀ ਆਦਿ ਗ੍ਰੰਥ ਵਿੱਚ ਸਭ ਤੋਂ ਵੱਧ ਬਾਣੀ ਰਾਗ ਗਉੜੀ ਵਿਚ ਦਰਜ ਹੈ ਅਤੇ ਘਟ ਬਾਣੀ ਰਾਗ ਤਿਲੰਗ ਵਿਚ-ਸਿਰਫ਼ ਇਕ ਸ਼ਬਦ ਹੀ ਦਰਜ ਹੈ।

ਬੇਦ ਕਤੇਬ ਇਫਤਰਾ ਭਾਈ, ਦਿਲ ਕਾ ਫਿਕਰੁ ਨ ਜਾਇ ॥

(ਤਿਲੰਗ, ਪੰਨਾ 727)

ਗਉੜੀ ਰਾਗ ਦਾ ਇਕ ਸ਼ਬਦ [11] ਇਕੱਲੇ ਕਬੀਰ ਜੀ ਦਾ ਨਹੀਂ ਹੈ, ਇਸ ਵਿੱਚ ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਵੀ ਹਿੱਸਾ ਹੈ। ਭੈਰਉ ਰਾਗ ਵਿਚ ਇਕ ਸ਼ਬਦ[12] ਗੁਰੂ ਅਰਜਨ ਦੇਵ ਜੀ ਦਾ ਲਿਖਿਆ ਹੋਇਆ ਹੈ।

ਕਬੀਰ ਜੀ ਦੇ ਸਲੋਕ ਆਦਿ ਗ੍ਰੰਥ ਦਾ ਇਕ ਹੋਰ ਨਿਵੇਕਲਾ ਹਿੱਸਾ ਬਣਦਾ ਹੈ। ਕਬੀਰ ਦੇ ਇਸ ਨਿਵੇਕਲੇ ਸਲੋਕਾਂ ਵਾਲੇ ਹਿੱਸੇ ਵਿੱਚ 243 ਸਲੋਕ ਹਨ। ਇਨ੍ਹਾਂ ਸਲੋਕਾਂ ਤੋਂ ਬਿਨਾਂ ਕਬੀਰ ਜੀ ਦੇ ਤਿੰਨ ਹੋਰ ਸਲੋਕ ਹਨ ਜਿਨ੍ਹਾਂ ਦਾ ਉਪਰੋਕਤ ਵਰਨਣ ਕੀਤਾ ਜਾ ਚੁੱਕਾ ਹੈ। ਇਹ ਸਲੋਕ 'ਆਦਿ ਗ੍ਰੰਥ' ਵਿਚ ਇਸ ਪ੍ਰਕਾਰ ਹਨ।

| ਸਲੋਕ ਨੰਬਰ | ਆਦਿ ਗ੍ਰੰਥ ਦਾ ਪੰਨਾ |
|---|---|
| 1 ਤੋਂ 10 | 1364-65 |
| 11-29 | 1365-66 |
| 30-48 | 1366 |
| 49-67 | 1367-68 |
| 68-85 | 1368 |
| 86-104 | 1369-70 |
| 105-121 | 1370 |
| 122-141 | 1371-72 |
| 142-159 | 1372-73 |
| 160-177 | 1373-74 |
| 178-195 | 1374-75 |
| 196-212 | 1375-76 |
| 213-230 | 1376-77 |
| 231-243 | 1377 |

'ਆਦਿ ਗ੍ਰੰਥ' ਵਿਚ ਕਬੀਰ ਨਾਂ ਹੇਠ ਕੁੱਲ 246 (240+6) ਸ਼ਲੋਕ ਦਰਜ ਹਨ ਜਿਨ੍ਹਾਂ ਵਿਚੋਂ 6 ਸਲੋਕ ਗੁਰੂ ਸਾਹਿਬਾਨ ਵਲੋਂ ਲਿਖੇ ਗਏ ਹਨ। ਸਲੋਕ ਨੰਬਰ 220 ਤੀਜੇ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ ਲਿਖਿਆ ਹੈ।[13] ਸਲੋਕ ਨੰਬਰ 209, 210, 211, 214 ਅਤੇ 221 ਸ੍ਰੀ ਗੁਰੂ ਅਰਜਨ ਦੇਵ ਜੀ ਨੇ ਲਿਖੇ ਹਨ।[14]

'ਆਦਿ ਗ੍ਰੰਥ' ਵਿਚ ਦਰਜ ਕਬੀਰ ਬਾਣੀ ਵਧ ਤੋਂ ਵੱਧ ਪ੍ਰਮਾਣਿਕ ਹੈ ਜਿਹੜਾ ਖੋਜੀ ਕਬੀਰ ਸੰਬੰਧੀ ਕੋਈ ਵੀ ਖੋਜ ਕਰਦਾ ਹੈ, ਉਸ ਨੂੰ 'ਆਦਿ ਗ੍ਰੰਥ' ਵਿਚਲੀ ਕਬੀਰ ਬਾਣੀ ਨੂੰ ਮੁੱਖ ਸਥਾਨ ਦੇਣਾ ਉਚਿਤ ਹੈ। ਭਾਈ ਜੋਧ ਸਿੰਘ ਦਾ ਵਿਚਾਰ ਹੈ ਕਿ ਅਜੇ ਤੱਕ ਹਿੰਦੀ ਵਿਦਵਾਨਾਂ ਦਾ ਧਿਆਨ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਦੇ ਕਾਵਿ ਵਲ ਖਿਚਿਆ ਨਹੀਂ ਗਇਆ। ਸੰਭਵ ਹੈ ਕਿ ਕਾਰਣ ਇਹ ਹੋਵੇ ਕਿ ਉਕਤ ਗ੍ਰੰਥ ਗੁਰਮੁਖੀ ਲਿਪੀ ਵਿਚ ਹੈ ਅਤੇ ਉਸ ਲਿਪੀ ਨਾਲ ਹਿੰਦੀ ਬੋਲਣ ਵਾਲਿਆਂ ਦੀ ਜਾਣ-ਪਛਾਣ ਨਹੀਂ ਹੈ। ਲੇਕਿਨ ਹੁਣ ਤਾਂ ਭਾਈ ਮੋਹਨ ਸਿੰਘ ਵੈਦ ਨੇ ਖ਼ਾਲਸਾ ਪ੍ਰਚਾਰਕ ਪ੍ਰੈਸ, ਤਰਨਤਾਰਨ (ਪੰਜਾਬ) ਤੋਂ ਅਤੇ ਸਰਵ ਹਿੰਦ ਸਿੱਖ ਮਿਸ਼ਨ ਨੇ ਅੰਮ੍ਰਿਤ ਪ੍ਰਿੰਟਿੰਗ ਪ੍ਰੈਸ, ਅੰਮ੍ਰਿਤਸਰ ਤੋਂ ਦੇਵਨਾਗਰੀ ਲਿਪੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ਨ ਕੀਤਾ ਹੈ।[15]

ਰੂਸੀ ਵਿਦਵਾਨ ਨੇ.ਚੋ. ਗੁਰੂਰੋਵਾ ਅਨੁਸਾਰ ਹਿੰਦੀ ਕਵਿਤਾ ਵਿਸ਼ੇਸ਼ ਤੌਰ ਤੇ ਕਬੀਰ ਦੇ 'ਆਦਿ ਗ੍ਰੰਥ' ਵਿਚ ਸ਼ਾਮਲ ਕੀਤੇ ਸਲੋਕਾਂ ਸੰਬੰਧੀ ਭਾਸ਼ਾ-ਵਿਗਿਆਨੀਆਂ ਦਾ ਧਿਆਨ ਸਦਾ ਵਧੇਰੇ ਇਹਨਾਂ ਉਤੇ ਕੇਂਦਰਤ ਹੋ ਰਿਹਾ ਹੈ। ਇਹ ਧਿਆਨ ਇਸ ਤੱਥ ਤਾ ਸੂਚਕ ਹੈ ਕਿ ਧਾਰਮਕ ਤਅੱਸਬਾਂ ਉੱਤੇ ਕਾਬੂ ਪਾ ਕੇ ਇਹ ਅਨੁਭਵ ਕਰ ਲਿਆ ਗਿਆ ਹੈ ਕਿ ਆਦਿ ਗ੍ਰੰਥ ਵਿੱਚ ਦਿੱਤੇ ਕਬੀਰ ਦੇ ਸ਼ਬਦਾਂ ਅਤੇ ਸਲੋਕਾਂ ਦਾ ਵੱਧ ਤੋਂ ਵੱਧ ਭਰੋਸੇ ਯੋਗ ਕਾਲ ਮਿਥਣ ਪ੍ਰਾਪਤ ਹੈ।[16]

(ਅ) ਨਾਮਦੇਵ

ਨਾਮਦੇਵ ਦਾ ਜਨਮ ਸੰਨ 1270 ਈ. ਵਿੱਚ ਪਿੰਡ ਨਖਸੀ ਸ਼ਾਮਨੀ ਵਿਚ ਹੋਇਆ। ਇਹ ਪਿੰਡ ਕ੍ਰਿਸ਼ਨਾ ਨਦੀ ਦੇ ਕਿਨਾਰੇ ਸਥਿਤ ਹੈ। ਨਾਮਦੇਵ ਵਿਠੱਲ ਨਾਮ ਲੈ ਕੇ ਛੋਟੀ ਉਮਰ ਤੋਂ ਹੀ ਪਰਮਾਤਮਾ ਦੀ ਉਸਤਤ ਗਾਂਦਾ ਹੁੰਦਾ ਸੀ। ਤਾਲਾਂ ਦੀ ਥਾਂ ਦੋ ਪੱਥਰ ਲੈ ਕੇ ਉਹ ਨੱਚਦਾ ਅਤੇ ਗਾਂਦਾ ਹੁੰਦਾ ਸੀ। ਉਸ ਦੇ ਪਿਤਾ ਦਾ ਨਾਮ ਦਾਮਸ਼ੇਟ ਅਤੇ ਮਾਤਾ ਦਾ ਨਾਮ ਗੋਨਾਬਾਈ ਸੀ। ਵਿਆਹ ਦੇ ਮਗਰੋਂ ਉਨ੍ਹਾਂ ਦੇ ਘਰ ਇਕ ਲੜਕੀ ਔਬਾਈ ਪੈਦਾ ਹੋਈ। ਪ੍ਰੰਤੂ ਬਹੁਤ ਚਿਰ ਤੀਕ ਲੜਕਾ ਕੋਈ ਨਾ ਹੋਇਆ। ਜਦੋਂ ਨਾਮਦੇਵ ਪੈਦਾ ਹੋਇਆ, ਉਸ ਦੇ ਪਿਤਾ ਤੇ ਮਾਤਾ ਨੇ ਵਿਠਲ ਦੇਵ ਦੀ ਇਕ ਖ਼ਾਸ ਕਿਰਪਾ ਸਮਝਿਆ।

ਪੰਜ ਸਾਲ ਦੀ ਆਯੂ ਹੋਣ ਤੇ ਉਨ੍ਹਾਂ ਨੂੰ ਪਾਧੇ ਪਾਸ ਪੜ੍ਹਨ ਬਿਠਾਇਆ ਗਿਆ। ਪਾਧੇ ਨੇ ਉਨ੍ਹਾਂ ਨੂੰ ਆਪਣੀ ਤਖ਼ਤੀ ਪੁਰ ਓਨਮ (ਓਮਨਮਹ) ਲਿਖਣ ਲਈ ਆਖਿਆ। ਪਰ ਨਾਮਦੇਵ ਜੀ ਨੇ 'ਓਨਮ ਦੀ ਥਾਂ 'ਵਿਠੱਲ' ਲਿਖ ਦਿੱਤਾ। ਸਤ ਸਾਲ ਦੀ ਉਮਰ ਵਿੱਚ ਪੱਥਰ ਦੀਆਂ ਤਾਲਾਂ ਲੈ ਕੇ ਵਿੱਠਲ ਦਾ ਨਾਮ ਜਪਦਾ ਅਤੇ ਦਰਸ਼ਕਾਂ ਨੂੰ ਇਸੇ ਨਾਮ ਦਾ ਜਾਪ ਕਰਨ ਲਈ ਪ੍ਰੇਰਦਾ ਰਿਹਾ।

ਅੱਠ ਸਾਲ ਦੀ ਆਯੂ ਵਿਚ ਉਸ ਦਾ ਵਿਆਹ ਗੋਬਿੰਦ ਸੇਠ ਦੀ ਪੁੱਤਰੀ ਰਾਜਬਾਈ ਨਾਲ ਹੋਇਆ। ਸਮਾਂ ਪਾ ਕੇ ਨਾਮਦੇਵ ਜੀ ਦੇ ਘਰ ਚਾਰ ਪੁੱਤਰ ਤੇ ਇਕ ਧੀ ਜਨਮੇ। ਭਗਤ ਨਾਮਦੇਵ ਜੀ ਤੀਰਥਾਂ ਪੁਰ ਇਸ਼ਨਾਨ ਕਰਨ ਦਾ ਕੋਈ ਮਹੱਤਵ ਨਹੀਂ ਸਨ ਸਮਝਦੇ ਪ੍ਰੰਤੂ ਉਹ ਤੀਰਥ ਸਥਾਨਾਂ ਦੀ ਯਾਤਰਾ ਇਸ ਉਦੇਸ਼ ਨਾਲ ਕਰਦੇ ਸਨ ਕਿ ਯਾਤਰੀਆਂ ਨੂੰ ਉਪਦੇਸ਼ ਦੇ ਕੇ ਭੁਲੇਖੇ ਦੂਰ ਕਰਨ ਅਤੇ ਉਨ੍ਹਾਂ ਨੂੰ ਧਰਮ ਦਾ ਠੀਕ ਸਰੂਪ ਦੱਸਣ। ਤੀਰਥ ਯਾਤਰਾ ਸਮੇਂ ਉਹ ਸੰਤ ਸਵਤਾ, ਕਰਮਦਾਸ, ਭਾਗਵਤ, ਰਾਜਾ ਜਗਤ ਪਾਲ ਅਤੇ ਉਸ ਦੇ ਗੁਰੂ ਕੁਕੰਟ ਰਾਜ ਅਤੇ ਗੋਰਾ ਨੂੰ ਮਿਲੇ। ਯਾਤਰਾ ਕਰਦੇ ਕਰਦੇ ਨਾਮਦੇਵ ਔਂਧ ਨਾਗਨਾਥ ਪੁਜੇ। ਇਥੋਂ ਦੇ ਪੁਜਾਰੀ ਬ੍ਰਾਹਮਣਾਂ ਨੇ ਨਾਮਦੇਵ ਨੂੰ ਨੀਚ ਸਮਝਕੇ ਮੰਦਰ 'ਚੋਂ ਬਾਹਰ ਕੱਢ ਦਿੱਤਾ। ਨਾਮਦੇਵ ਸਣੇ ਸਾਥੀਆਂ ਦੇ ਮੰਦਰ ਦੇ ਪਿਛਲੇ ਪਾਸੇ ਜਾ ਕੇ ਕੀਰਤਨ ਕਰਨ ਲੱਗ ਪਏ ਤਦ ਮੰਦਰ ਦਾ ਮੂੰਹ ਉਸ ਵੱਲ ਫਿਰ ਗਿਆ।

ਜਦੋਂ ਨਾਮਦੇਵ ਜੀ ਦੇ ਸਾਰੇ ਸਾਥੀ ਕਾਲਵਾਸ ਹੋ ਗਏ ਤਾਂ ਨਾਮਦੇਵ ਜੀ ਮਹਾਰਾਸ਼ਟਰ ਛੱਡ ਪੰਜਾਬ ਆ ਗਏ ਅਤੇ ਅਖੀਰਲੇ ਵੀਹ ਕੁ ਸਾਲ ਉਨ੍ਹਾਂ ਇਥੇ ਗੁਜ਼ਾਰੇ। ਅੰਤ 1350 ਈਸਵੀ ਵਿਚ ਸਵਰਗਵਾਸ ਹੋ ਗਏ ਉਨ੍ਹਾਂ ਦਾ ਦੇਹੁਰਾ ਪਿੰਡ ਘੁਮਾਨ, ਜ਼ਿਲ੍ਹਾ ਗੁਰਦਾਸਪੁਰ ਵਿਚ ਮੌਜੂਦ ਹੈ।

ਬਾਣੀ:—

ਨਾਮਦੇਵ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ 18 ਰਾਗਾਂ ਅਧੀਨ ਆਈ ਹੈ ਜਿਹੜੀ ਕਿ ਵਿਸਤਾਰ ਦੇ ਪੱਖ ਤੋਂ ਕਬੀਰ ਜੀ ਦੇ ਮਗਰੋਂ ਆਉਂਦੀ ਹੈ। ਉਨ੍ਹਾਂ ਦੇ ਕੁਲ 61 ਸ਼ਬਦ ਹਨ ਜਿਨ੍ਹਾਂ ਦਾ ਵੇਰਵਾ ਰਾਗਾਂ ਅਨੁਸਾਰ ਇਸ ਪ੍ਰਕਾਰ ਹੈ:-

| ਲੜੀ ਨੰ: | ਰਾਗ ਦਾ ਕ੍ਰਮ ਨੰ: | ਰਾਗ ਦਾ ਨਾਮ | ਸ਼ਬਦਾਂ ਦੀ ਗਿਣਤੀ | ਆਦਿ ਗ੍ਰੰਥ ਦਾ ਪੰਨਾ |
|---|---|---|---|---|
| 1 | 3 | ਗਉੜੀ | 1 | 345 |
| 2 | 4 | ਆਸਾ | 5 | 485-486 |
| 3 | 5 | ਗੂਜਰੀ | 2 | 525 |
| 4 | 9 | ਸੋਰਠਿ | 3 | 655-656 |
| 5 | 10 | ਧਨਾਸਰੀ | 5 | 691-693 |
| 6 | 12 | ਟੋਡੀ | 3 | 718 |
| 7 | 14 | ਤਿਲੰਗ | 2 | 728 |
| 8 | 16 | ਬਿਲਾਵਲ | 1 | 857 |
| 9 | 17 | ਗੋਂਡ | 7 | 872-873 |
| 10 | 18 | ਰਾਮਕਲੀ | 4 | 972-973 |
| 11 | 20 | ਮਾਲੀ ਗਉੜਾ | 3 | 980 |
| 12 | 21 | ਮਾਰੂ | 1 | 1103 |
| 13 | 24 | ਭੈਰਉ | 12 | 1164-1167 |
| 14 | 25 | ਬਸੰਤ | 3 | 1195-1196 |
| 15 | 26 | ਸਾਰੰਗ | 3 | 1251-1252 |
| 16 | 27 | ਮਲਾਰ | 2 | 1291 |
| 17 | 28 | ਕਾਨੜਾ | 1 | 1318 |
| 18 | 30 | ਪ੍ਰਭਾਤੀ | 3 | 1349-1350 |
| | | | | ---------- |
| | | | | ਕੁੱਲ: 61 |
| | | | | ---------- |

**(ੲ) ਰਵਿਦਾਸ:—**

ਭਗਤ ਰਵਿਦਾਸ ਦਾ ਜਨਮ ਕਦੋਂ ਤੇ ਕਿਥੇ ਹੋਇਆ, ਇਸ ਸੰਬੰਧੀ ਵੱਖਰੇ ਵੱਖਰੇ ਵਿਚਾਰ ਪ੍ਰਚੱਲਿਤ ਹਨ। ਮੈਕਾਲਿਫ਼ ਅਨੁਸਾਰ, 'ਨਿਸਚਿਤ ਹੀ ਉਹ ਰਾਮਾਨੰਦ ਦਾ ਚੇਲਾ ਅਤੇ ਕਬੀਰ ਦਾ ਸਮਕਾਲੀ ਸੀ, ਪ੍ਰੰਤੂ ਇਸ ਤੋਂ ਛੁੱਟ ਉਸ ਦੇ ਜਨਮ ਦੀ ਠੀਕ ਤਿਥੀ, ਮਾਪਿਆਂ ਅਤੇ ਜਨਮ-ਸਥਾਨ ਦਾ ਠੀਕ ਠੀਕ ਕੋਈ ਪਤਾ ਨਹੀਂ।[17] ਪ੍ਰੋਫੈਸਰ ਰਾਮ ਕੁਮਾਰ ਵਰਮਾ ਅਨੁਸਾਰ, 'ਯੇ ਰਾਮਾਨੰਦ ਕੇ ਸ਼ਿਸ਼ਯ ਔਰ ਕਬੀਰ ਕੇ ਸਮਕਾਲੀਨ ਥੇ। ਅਤਹ ਇਨਕਾ ਆਵ ਭਾਵ ਕਾਲ ਕਬੀਰ ਕੇ ਸਮੇਂ ਹੀ ਮੇਂ ਮਾਨਨਾ ਚਾਹੀਏ, ਜੋ ਸੰਮਤ 1445 ਤੋਂ ਸੰਮਤ 1575 ਹੈ।'[18]

ਪ੍ਰਿਥਵੀ ਸਿੰਘ ਆਜ਼ਾਦ ਰਵਿਦਾਸ ਦਾ ਜਨਮ ਸੰਨ 1376 ਈਸਵੀ ਦਾ ਮੰਨਦੇ ਹਨ ਅਤੇ ਉਸ ਦਿਨ ਰਵੀਵਾਰ (ਐਤਵਾਰ) ਸੀ, ਇਸ ਲਈ ਬੱਚੇ ਦਾ ਨਾਮ ਰਵਿਦਾਸ ਰੱਖਿਆ ਗਿਆ। ਪਿਤਾ ਦਾ ਨਾਮ ਮਾਨਦਾਸ, ਪਰ ਪ੍ਰਸਿੱਧ ਨਾਮ ਰਘੂ ਸੀ। ਮਾਤਾ ਦਾ ਨਾਮ ਕਰਮਾ ਦੇਵੀ ਸੀ। ਜੋਤੀਜੋਤ ਸਮਾਉਣ ਦਾ ਸੰਨ 1527 ਲਿਖਿਆ ਹੈ, ਜਿਸ ਦਾ ਭਾਵ ਹੈ ਕਿ ਭਗਤ ਜੀ ਨੇ 151 ਵਰ੍ਹਿਆ ਦੀ ਆਯੂ ਮਾਣੀ।[19]

ਰਵਿਦਾਸ ਦੇ ਉਪਾਸਕਾਂ ਅਨੁਸਾਰ ਭਗਤ ਰਵਿਦਾਸ ਦਾ ਜਨਮ ਸੰਨ 1399 ਈਸਵੀ ਵਿਚ ਹੋਇਆ ਅਤੇ 130 ਸਾਲ ਦੀ ਲੰਬੀ ਉਮਰ ਤੋਂ ਬਾਅਦ ਜੋਤੀ ਜੋਤ ਸਮਾਏ। ਉਨ੍ਹਾਂ ਦੇ ਪਿਤਾ ਦਾ ਨਾਮ ਸੰਤੋਖਾ ਤੇ ਮਾਤਾ ਦਾ ਨਾਂਵ ਦਯਾਰੀ ਸੀ, ਜਨਮ ਸਥਾਨ ਬਨਾਰਸ ਛਾਉਣੀ ਦੇ ਨੇੜੇ ਮਾਂਡੁਰ ਪਿੰਡ ਹੈ।[20]

ਆਪ ਬਚਪਨ ਤੋਂ ਹੀ ਸੰਤਾਂ ਦੀ ਸੇਵਾ ਤੇ ਗਰੀਬਾਂ ਦੀ ਭਲਾਈ ਵਿੱਚ ਲੀਨ ਰਹਿੰਦੇ ਸੀ, ਘਰੋਂ ਜੋ ਕੁਝ ਵੀ ਮਿਲਦਾ, ਉਹ ਆਪਣੇ ਖੇਡਣ ਵਾਲੇ ਸਾਥੀਆਂ ਨਾਲ ਵੰਡ ਕੇ ਖਾਂਦੇ ਜਾਂ ਭੁੱਖੇ-ਭਾਣੇ ਗਰੀਬਾਂ ਨੂੰ ਖਵਾ ਦਿੰਦੇ। ਮਾਪਿਆਂ ਨੇ ਬੱਚੇ ਦਾ ਅਜਿਹਾ ਵਰਤਾਵਾ ਵੇਖਕੇ, ਨਿੱਕੀ ਉਮਰੇ ਹੀ ਉਸ ਦਾ ਵਿਆਹ ਇਕ ਯੋਗ ਕੰਨਿਆਂ ਭਾਗਵੰਤੀ ਨਾਲ ਕਰ ਦਿੱਤਾ। ਵਿਆਹ ਮਗਰੋਂ ਵੀ ਉਨ੍ਹਾਂ ਦੇ ਸੁਭਾਉ ਵਿਚ ਕੋਈ ਖਾਸ ਤਬਦੀਲੀ ਨਹੀਂ ਆਈ। ਇਸ ਗਲੋਂ ਤੰਗ ਆਕੇ ਮਾਤਾ ਪਿਤਾ ਨੇ ਉਨ੍ਹਾਂ ਨੂੰ ਆਪਣੇ ਪਰਿਵਾਰ ਤੋਂ ਵੱਖ ਕਰ ਦਿੱਤਾ। ਰਵਿਦਾਸ ਜੀ ਜੁੱਤੀਆਂ ਗੰਢਣ ਦਾ ਕੰਮ ਕਰਦੇ ਤੇ ਹੁਣ ਉਨ੍ਹਾਂ ਨੂੰ ਸੰਤਾਂ ਦੀ ਸੇਵਾ ਤੇ ਗਰੀਬਾਂ ਦੀ ਭਲਾਈ ਤੋਂ ਕੋਈ ਰੋਕ ਨਹੀਂ ਸੀ ਸਕਦਾ। ਇਸ ਤਰ੍ਹਾਂ ਦੋਵੇਂ ਪਤੀ ਪਤਨੀ ਬੜੀ ਪ੍ਰਸੰਨ ਜ਼ਿੰਦਗੀ ਬਤੀਤ ਕਰਦੇ ਰਹੇ।

ਇੱਕ ਦਿਨ ਇਕ ਬ੍ਰਾਹਮਣ, ਜੋ ਗੰਗਾ ਇਸ਼ਨਾਨ ਲਈ ਜਾ ਰਿਹਾ ਸੀ, ਜੁੱਤੀ ਦੇ ਟੁਟ ਜਾਣ ਕਰਕੇ ਉਨ੍ਹਾਂ ਪਾਸ ਜੁੱਤੀ ਗੰਢਵਾਉਣ ਲਈ ਆਇਆ। ਭਗਤ ਜੀ ਨੇ ਜੁੱਤੀ ਨੂੰ ਚੰਗੀ ਤਰ੍ਹਾਂ ਤੋਪੇ ਲਾ ਦਿੱਤੇ। ਬ੍ਰਾਹਮਣ ਨੇ ਇਕ ਕਸੀਰਾ (ਦਮੜੀ) ਉਜਰਤ ਵਜੋਂ ਦਿੱਤੀ। ਭਗਤ ਜੀ ਨੇ ਕਿਹਾ ਕਿ ਇਹ ਦਮੜੀ ਸਾਡੇ ਵਲੋਂ ਗੰਗਾ ਜੀ ਦੀ ਭੇਟ ਕਰ ਦੇਣਾ। ਪੰਡਿਤ ਜੀ ਨੇ ਇਹ ਗੱਲ ਮੰਨ ਲਈ। ਪ੍ਰੰਤੂ ਉਹ ਬਹੁਤ ਹੈਰਾਨ ਹੋਇਆ, ਜਦੋਂ ਗੰਗਾ ਮਾਈ ਨੇ ਆਪਣਾ ਹੱਥ ਕੱਢ ਕੇ ਉਹ ਭੇਟਾ ਕਬੂਲ ਕੀਤੀ। ਭਾਈ ਗੁਰਦਾਸ ਜੀ ਨੇ ਵੀ ਇਸ ਘਟਨਾ ਦਾ ਜ਼ਿਕਰ ਆਪਣੀ ਦਸਵੀਂ ਵਾਰ ਵਿੱਚ ਕੀਤਾ ਹੈ।[21]

**ਬਾਣੀ:—**

ਭਗਤ ਰਵਿਦਾਸ ਜੀ ਦੀ ਬਾਣੀ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ 16 ਰਾਗਾਂ ਵਿੱਚ 40 ਸ਼ਬਦਾਂ ਅਧੀਨ ਆਈ ਹੈ ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ।

| ਲੜੀ ਨੰ: | ਰਾਗ ਦਾ ਕ੍ਰਮ | ਰਾਮ ਦਾ ਨਾਮ | ਸ਼ਬਦਾਂ ਦੀ ਗਿਣਤੀ | ਆਦਿ ਗ੍ਰੰਥ ਦਾ ਪੰਨਾ |
|---|---|---|---|---|
| 1 | 1 | ਸਿਰੀ ਰਾਗ | 1 | 92 |
| 2 | 3 | ਰਾਗ ਗਉੜੀ | 5 | 345-346 |
| 3 | 4 | ਆਸਾ | 6 | 486-487 |
| 4 | 5 | ਗੂਜਰੀ | 1 | 525 |
| 5 | 9 | ਸੋਰਠਿ | 7 | 656-658 |
| 6 | 10 | ਧਨਾਸਰੀ | 3 | 693 |
| 7 | 11 | ਜੈਤਸਰੀ | 1 | 710 |
| 8 | 15 | ਰਾਗ ਸੂਹੀ | 3 | 793-794 |
| 9 | 16 | ਬਿਲਾਵਲ | 2 | 858 |

| | | | | |
|---|---|---|---|---|
| 10 | 17 | ਰਾਗ ਗੌਂਡ | 2 | 874 |
| 11 | 18 | ਰਾਮਕਲੀ | 1 | 973 |
| 12 | 21 | ਮਾਰੂ | 2 | 1104 |
| 13 | 23 | ਰਾਗ ਕੇਦਾਰਾ | 1 | 1124 |
| 14 | 24 | ਭੈਰਉ | 1 | 1168 |
| 15 | 25 | ਬਸੰਤ | 1 | 1196 |
| 16 | 27 | ਮਲਾਰ | 3 | 1292 |
| | | | | ਕੁੱਲ 40 |

ਭਗਤ ਰਵਿਦਾਸ ਦੀ ਬਾਣੀ ਭਗਤਾਂ ਵਿਚੋਂ ਗਿਣਾਤਮਕ ਪੱਖ ਤੋਂ ਤੀਜੇ ਨੰਬਰ ਤੇ ਆਉਂਦੀ ਹੈ।

(ਸ) ਤ੍ਰਿਲੋਚਨ:—

ਭਗਤ ਤ੍ਰਿਲੋਚਨ ਜੀ ਦਾ ਜਨਮ ਸੰਨ 1267 ਈ. ਨੂੰ ਬਿਸ਼ਨ ਨਾਮੀ ਵੈਸ਼ ਦੇ ਘਰ ਪਿੰਡ ਪਾਸਰਪੁਰ ਜ਼ਿਲ੍ਹਾ ਸ਼ੋਲਾਪੁਰ ਵਿੱਚ ਹੋਇਆ। ਉਹ ਭਗਤ ਨਾਮਦੇਵ ਦੇ ਸਮਕਾਲੀ ਸਨ। ਇਨ੍ਹਾਂ ਦਾ ਵਿਆਹ ਅਨੰਤਾ ਨਾਮ ਦੀ ਇਸਤਰੀ ਨਾਲ ਹੋਇਆ। ਭਗਤ ਮਾਲਾ ਦੀ ਇਕ ਗਥਾ ਅਨੁਸਾਰ ਤ੍ਰਿਲੋਚਨ ਜੀ ਦਾ ਇਕਲੌਤਾ ਪੁੱਤਰ ਚਲਾਣਾ ਕਰ ਗਿਆ ਜਿਸ ਕਰਕੇ ਬਿਰਧ ਉਮਰ ਵਿਚ ਉਨ੍ਹਾਂ ਦੀ ਸੇਵਾ ਕਰਨ ਵਾਲਾ ਕੋਈ ਨਾ ਰਿਹਾ। ਦੋਹਾਂ ਨੇ ਪ੍ਰਮਾਤਮਾ ਅਗੇ ਬੇਨਤੀ ਕੀਤੀ ਕਿ ਸਾਨੂੰ ਕੋਈ ਸੇਵਕ ਬਖ਼ਸ਼ੋ। ਇਸ ਬੇਨਤੀ ਨੂੰ ਕਬੂਲ ਕਰਦੇ ਇਕ ਮਹਾਂਪੁਰਖ ਨੂੰ ਸੇਵਾ ਕਰਨ ਲਈ ਭੇਜਿਆ। ਤ੍ਰਿਲੋਚਨ ਜੀ ਨੇ ਨੌਕਰੀ ਦੇਣੀ ਚਾਹੀ। ਪ੍ਰੰਤੂ ਮਹਾਂਪੁਰਸ਼ ਨੇ ਬਚਨ ਕੀਤਾ ਕਿ ਮੈਂ ਰੋਟੀ ਕੱਪੜੇ ਤੋਂ ਬਿਨਾਂ ਹੋਰ ਕੁਝ ਲੈਣਾ ਨਹੀਂ। ਪਰ ਮੇਰਾ ਪ੍ਰਣ ਹੈ ਕਿ ਜਿਸ ਜਗ੍ਹਾ ਮੈਂ ਨੌਕਰੀ ਕਰਦਾ ਹਾਂ, ਉਨ੍ਹਾਂ ਨੂੰ ਇਹ ਆਖ ਦੇਂਦਾ ਹਾਂ ਕਿ ਮੈਨੂੰ ਰੋਟੀ ਖਾਂਦਿਆਂ ਟੋਕਿਆ ਨਾ ਜਾਵੇ। ਦੂਜਾ ਜਦ ਮੇਰੀ ਨਿੰਦਾ ਚੁਗਲੀ ਹੋਵੇਗੀ ਤਾਂ ਉਸੇ ਵਕਤ ਚਲਾ ਜਾਵਾਂਗਾ। ਤ੍ਰਿਲੋਚਨ ਨੇ ਦੋਵੇਂ ਗੱਲਾਂ ਪ੍ਰਵਾਨ ਕਰ ਲਈਆਂ। ਸੇਵਕ ਦੀ ਸੇਵਾ ਵੇਖ ਉਨ੍ਹਾਂ ਦਾ ਚਿਤ ਬਹੁਤ ਪ੍ਰਸੰਨ ਹੋਇਆ।

ਇਕ ਦਿਨ ਗਵਾਂਢਣ ਨੇ ਅਨੰਤਾ ਦੇ ਮੈਲੇ ਬਸਤਰ ਦੇਖ ਕੇ ਆਖਿਆ ਕਿ ਜਿਸ ਦਿਨ ਤੋਂ ਨੌਕਰ ਆਇਆ ਹੈ, ਤੂੰ ਮੈਲੇ ਬਸਤਰ ਕਿਉਂ ਰਖਦੀ ਹੈ ? ਉਸ ਨੇ ਉੱਤਰ ਦਿੱਤਾ, ਭੈਣੇ: ਮੈਂ ਤਾਂ ਪੀਂਹਦੀ ਤੇ ਪਕਾਉਂਦੀ ਥੱਕ ਜਾਂਦੀ ਹਾਂ, ਨੌਕਰ ਬਹੁਤ ਰੋਟੀਆ ਖਾਂਦਾ ਹੈ। ਇਸ ਗੱਲ ਦਾ ਪਤਾ ਨੌਕਰ ਨੂੰ ਲੱਗ ਗਿਆ ਤੇ ਨੌਕਰ ਆਪਣੇ ਰਸਤੇ ਲਗਾ। ਜਦ ਤ੍ਰਿਲੋਚਨ ਨੂੰ ਇਸ ਘਟਨਾ ਦਾ ਪਤਾ ਲੱਗਾ ਤਾਂ ਉਸ ਨੇ ਅਨੰਤਾ ਨੂੰ ਸਿੱਖਿਆ ਦਿੱਤੀ ਕਿ ਨਿੰਦਾ ਕਰਨੀ ਅਸ਼ੁਭ ਹੈ।

ਜੋਤੀ ਜੋਤ ਸਮਾਉਣ ਦਾ ਸੰਨ ਨਿਸਚਿਤ ਨਹੀਂ। ਪਤੀ ਪਤਨੀ ਨੇ ਅੰਤਿਮ ਜੀਵਨ ਪਾਸਰਪੁਰ ਵਿੱਚ ਵਿਚ ਹੀ ਗੁਜ਼ਾਰਿਆ ਤੇ ਦੋਹਾਂ ਦੇ ਚਲਾਣੇ ਪਾਸਰਪੁਰ ਵਿੱਚ ਹੀ ਹੋਏ।

ਬਾਣੀ:—

ਭਗਤ ਤ੍ਰਿਲੋਚਨ ਜੀ ਦੇ 4 ਸ਼ਬਦ ਹੇਠ ਲਿਖੇ ਤਿੰਨ ਰਾਗਾਂ ਵਿਚ ਇਸ ਪ੍ਰਕਾਰ ਆਏ ਹਨ।

| ਲੜੀ ਨੰ: | ਰਾਗ ਦਾ ਕ੍ਰਮ | ਰਾਗ ਦਾ ਨਾਂ | ਸ਼ਬਦਾਂ ਦੀ ਗਿਣਤੀ | ਆਦਿ ਗ੍ਰੰਥ ਦਾ ਪੰਨਾ |
|---|---|---|---|---|
| 1 | 1 | ਸਿਰੀ ਰਾਗੁ | 1 | 91 |
| 2 | 5 | ਗੂਜਰੀ | 2 | 525-526 |
| 3 | 10 | ਧਨਾਸਰੀ | 1 | 694 |
| | | | ਕੁੱਲ 4 | |

(ਹ) ਧੰਨਾ:—

ਭਗਤ ਧੰਨੇ ਦਾ ਜਨਮ 1416 ਈ: ਵਿੱਚ ਦੇਊਲੀ ਤੋਂ 32 ਕਿਲੋਮੀਟਰ ਦੂਰ ਪਿੰਡ ਧੂਆਨ ਵਿਖੇ ਹੋਇਆ। ਧੰਨੇ ਬਾਰੇ ਇਹ ਕਥਾ ਅਤਿ ਪ੍ਰਸਿੱਧ ਹੈ ਕਿ ਇੱਕ ਦਿਨ ਇਕ ਬ੍ਰਾਹਮਣ ਉਨ੍ਹਾਂ ਦੇ ਘਰ ਆਇਆ ਅਤੇ ਉਸ ਨੇ ਠਾਕਰ ਦੀ ਮੂਰਤੀ ਦੀ ਪੂਜਾ ਕੀਤੀ। ਧੰਨੇ ਨੇ ਵੀ ਕਿਹਾ ਕਿ ਇਕ ਠਾਕੁਰ ਮੈਨੂੰ ਦੇ ਦਿਉ ਤਾਂ ਜੁ ਮੈਂ ਵੀ ਉਸ ਦੀ ਪੂਜਾ ਕਰ ਸਕਾਂ। ਉਸ ਬ੍ਰਾਹਮਣ ਨੇ ਠਾਕਰ ਦੀ ਥਾਂ ਇੱਕ ਵੱਟਾ ਦੇ ਦਿੱਤਾ। ਧੰਨਾ ਹਲ ਵਾਹੁਣ ਖੇਤਾਂ ਵਿਚ ਜਾਂਦਿਆਂ, ਉਸ ਪੱਥਰ ਨੂੰ ਨਾਲ ਲਈ ਫਿਰਦਾ। ਜਦ ਇਕ ਦਿਨ ਧੰਨੇ ਦੀ ਮਾਂ ਰੋਟੀ ਲੈ ਕੇ ਆਈ ਤਾਂ ਧੰਨੇ ਨੇ ਪੱਥਰ ਅੱਗੇ ਰੋਟੀ ਰੱਖ ਦਿੱਤੀ ਅਤੇ ਲਗਾ ਬੇਨਤੀਆਂ ਕਰਨ ਕਿ ਠਾਕੁਰ ਜੀ ਭੋਗ ਲਾਓ। ਜਦੋਂ ਬੱਟੇ ਨੇ ਕੁਝ ਨਾ ਖਾਧਾ ਤਾਂ ਧੰਨੇ ਨੇ ਕਿਹਾ ਕਿ ਮੈਂ ਵੀ ਨਹੀਂ ਖਾਵਾਂਗਾ। ਇਹ ਆਖਕੇ ਰੋਟੀ ਛਪੜ ਵਿੱਚ ਸੁੱਟ ਦਿੱਤੀ। ਕੁਝ ਦਿਨ ਭੁਖਾ ਤਿਹਾਇਆ ਰਹਿਣ ਉਪਰੰਤ ਪ੍ਰਮੇਸ਼ਰ ਨੇ ਦਇਆ ਕਰਕੇ ਧੰਨੇ ਨੂੰ ਪ੍ਰਤੱਖ ਦਰਸ਼ਨ ਦਿੱਤੇ।

'ਆਦਿ ਗ੍ਰੰਥ' ਵਿਚ ਦਰਜ ਬਾਣੀ ਤੋਂ ਇਸ ਕਥਾ ਦੀ ਪ੍ਰੋੜਤਾ ਨਹੀਂ ਹੁੰਦੀ। ਭਗਤ ਮਾਲਾ ਦੀ ਇਕ ਕਥਾ ਅਨੁਸਾਰ ਇਕ ਵਾਰੀ ਧੰਨਾ ਖੇਤੀ ਬੀਜਣ ਲਈ ਕਣਕ ਦਾ ਬੀਜ ਲੈ ਕੇ ਘਰ ਤੋਂ ਗਿਆ। ਰਸਤੇ ਵਿੱਚ ਸੰਤ ਮਿਲ ਗਏ। ਧੰਨੇ ਨੇ ਬੀਜ ਸੰਤਾਂ ਨੂੰ ਛਕਾ ਦਿੱਤਾ। ਵਾਹਿਗੁਰੂ ਵਲੋਂ ਐਸੀ ਮਿਹਰ ਹੋਈ ਕਿ ਧੰਨੇ ਦੇ ਖੇਤ ਵਿਚ ਕਣਕ ਉੱਗ ਆਈ।

ਪੰਜਵੇਂ ਗੁਰੂ ਅਰਜਨ ਦੇਵ ਜੀ ਵਲੋਂ ਇਕ ਸ਼ਬਦ ਰਾਗ ਆਸਾ ਵਿੱਚ ਭਗਤ ਧੰਨੇ ਦੇ ਨਾਮ ਹੇਠ ਦਰਜ ਹੈ[22] ਜਿਸ ਤੋਂ ਸਪਸ਼ਟ ਹੁੰਦਾ ਹੈ ਕਿ ਨਾਮਦੇਵ, ਕਬੀਰ, ਰਵਿਦਾਸ ਅਤੇ ਸੈਣ ਦੀਆਂ ਸਾਖੀਆਂ ਸੁਣ ਕੇ ਧੰਨਾ ਜੱਟ ਵੀ ਭਗਤੀ ਵਿਚ ਲੱਗ ਪਿਆ।

ਧੰਨਾ ਭਗਤ ਗ੍ਰਿਹਸਥੀ ਸੀ। ਆਪਣੇ ਪਰਿਵਾਰ ਵਿਚ ਰਹਿਕੇ ਗ੍ਰਿਹਸਥੀ ਜੀਵਨ ਦਾ ਸੁਖ-ਆਨੰਦ ਲੈਂਦੇ ਹੋਏ ਸਾਧ-ਸੰਗਤ ਦੀ ਸੇਵਾ ਵਿੱਚ ਸਾਰਾ ਸਮਾਂ ਬਤੀਤ ਕਰਦੇ ਸਨ। ਇਸੇ ਤਰ੍ਹਾਂ ਸੇਵਾ-ਭਾਵ ਨਾਲ ਆਪਣੀ ਉਮਰ ਭੋਗਕੇ ਸਚਿ-ਖੰਡ ਵਿੱਚ ਚਲੇ ਗਏ। ਧੰਨਾ ਭਗਤ ਵਿਖਾਵੇ ਦੇ ਤਿਆਗੀ ਨਹੀਂ ਸਨ ਅਤੇ ਆਪਣੇ ਜੀਵਨ ਦੀਆਂ ਜ਼ਰੂਰੀ ਲੋੜਾਂ ਦੀ ਪੂਰਤੀ ਲਈ ਆਪਣੇ ਪ੍ਰਮੇਸ਼ਰ ਅੱਗੇ ਇਸ ਤਰ੍ਹਾਂ ਬੇਨਤੀ ਕਰਦੇ ਹਨ :

ਗੋਪਾਲ ਤੇਰਾ ਆਰਤਾ ॥ ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥1 ॥ ਰਹਾਉ ॥

ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥
ਪਨੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀ ਕਾ ॥1 ॥
ਗਉ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥
ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥ 2 ॥ 4 ॥

(ਆਦਿ ਗ੍ਰੰਥ, ਪੰਨਾ 695)

ਬਾਣੀ:—

ਭਗਤ ਧੰਨੇ ਦੇ ਨਾਂ ਹੇਠ 4 ਸ਼ਬਦ ਦਰਜ ਹਨ। ਇਕ ਸ਼ਬਦ ਰਾਗ ਆਸਾ ਵਿਚ ਗੁਰੂ ਅਰਜਨ ਦੇਵ ਜੀ ਦਾ ਲਿਖਿਆ ਹੋਇਆ ਹੈ।[23] ਵੇਰਵਾ ਇਸ ਤਰ੍ਹਾਂ ਹੈ।

| ਲੜੀ ਨੰ: | ਰਾਗ ਦਾ ਕ੍ਰਮ | ਰਾਗ ਦਾ ਨਾਂ | ਸ਼ਬਦਾਂ ਦੀ ਗਿਣਤੀ | ਆਦਿ ਗ੍ਰੰਥ ਦਾ ਪੰਨਾ |
|---|---|---|---|---|
| 1 | 4 | ਆਸਾ | 3 | 485-486 |
| 2 | 10 | ਧਨਾਸਰੀ | 1 | 694 |
| | | | | ਕੁੱਲ—4 |

(ਕ) ਬੇਣੀ:—

ਭਗਤ ਬੇਣੀ ਦੇ ਜੀਵਨ ਬਾਰੇ ਖਾਸ ਜਾਣਕਾਰੀ ਪ੍ਰਾਪਤ ਨਹੀਂ ਹੈ। ਉਨ੍ਹਾਂ ਵਲੋਂ ਵਰਤੀ ਗਈ ਸ਼ਬਦਾਵਲੀ ਤੋਂ ਪਤਾ ਲੱਗਦਾ ਹੈ ਕਿ ਭਗਤ ਬੇਣੀ ਤੇਰ੍ਹਵੀਂ ਸਦੀ ਦਾ ਭਗਤ ਸੀ ਕਿਉਂਕਿ ਉਨ੍ਹਾਂ ਵਲੋਂ ਵਰਤੀ ਗਈ ਸ਼ਬਦਾਵਲੀ ਬਾਕੀ ਭਗਤਾਂ ਦੀ ਸ਼ਬਦਾਵਲੀ ਨਾਲੋਂ ਔਖੀ ਹੈ। ਭਗਤ ਬੇਣੀ ਨੇ ਮੁਢਲੇ ਜੀਵਨ ਵਿੱਚ ਹਠਯੋਗ ਦਾ ਅਭਿਆਸ ਕੀਤਾ। ਪ੍ਰੰਤੂ ਯੋਗ ਦੇ ਅਭਿਆਸ ਤੋਂ ਬਾਅਦ ਆਪ ਨਾਮ ਸਿਮਰਨ ਨੂੰ ਚੰਗਾ ਮੰਨਣ ਲੱਗ ਪਏ। ਭਗਤ ਬੇਣੀ ਦੇ ਜੀਵਨ ਬਾਰੇ ਇਕ ਚਮਤਕਾਰ ਦਾ ਬਿਆਨ ਭਾਈ ਗੁਰਦਾਸ ਨੇ ਆਪਣੀ ਦਸਵੀਂ ਵਾਰ ਦੀ ਚੌਦਵੀਂ ਪਾਉੜੀ ਵਿਚ ਕੀਤਾ ਹੈ।[24]

ਬਾਣੀ:—

ਭਗਤ ਬੇਣੀ ਦੇ ਸਿਰੀ ਰਾਗ, ਰਾਮਕਲੀ ਅਤੇ ਪ੍ਰਭਾਤੀ ਵਿਚ ਤਿੰਨ ਸ਼ਬਦ ਇਸ ਪ੍ਰਕਾਰ ਆਏ ਹਨ।

| ਲੜੀ ਨੰ: | ਰਾਗ ਦਾ ਕ੍ਰਮ | ਰਾਗ ਦਾ ਨਾ | ਸ਼ਬਦਾਂ ਦੀ ਗਿਣਤੀ | ਆਦਿ ਗ੍ਰੰਥ ਦਾ ਪੰਨਾ |
|---|---|---|---|---|
| 1 | 1 | ਸਿਰੀ ਰਾਗ | 1 | 92 |
| 2 | 18 | ਰਾਮਕਲੀ | 1 | 974 |
| 3 | 30 | ਪ੍ਰਭਾਤੀ | 1 | 1350 |
| | | | | ਕੁੱਲ: 3 |

(ਖ) ਜੈਦੇਵ:—

ਜੈਦੇਵ ਦਾ ਜਨਮ 1208 ਈਸਵੀ ਵਿਚ ਭੋਈ ਦੇਵ ਬ੍ਰਾਹਮਣ ਦੇ ਘਰ ਹੋਇਆ। ਮਾਤਾ ਦਾ ਨਾਮ ਬਾਮਦੇਵੀ ਸੀ। ਇਨ੍ਹਾਂ ਦਾ ਪਿੰਡ ਕੇਂਦੂ ਜਿਸ ਨੂੰ ਅੱਜ ਕੱਲ੍ਹ ਕੇਂਦਲੀ ਕਰਕੇ ਬੋਲਦੇ ਹਨ, ਸੀ। ਜੈਦੇਵ ਜੀ, ਰਾਜਾ ਲਛਮਣ ਦੇਵ ਦੇ ਦਰਬਾਰ ਦੇ ਪੰਜ ਰਤਨਾ ਵਿਚੋਂ ਇਕ ਸਨ।

ਜੈਦੇਵ ਦਾ ਵਿਆਹ ਜਗਨ ਨਾਥ ਦੇ ਬ੍ਰਾਹਮਣ ਦੀ ਲੜਕੀ ਪਦਮਾਵਤੀ ਨਾਲ ਹੋਇਆ। ਪਦਮਾਵਤੀ ਦਾ ਜ਼ਿਕਰ ਉਨ੍ਹਾਂ ਦੇ ਮਸ਼ਹੂਰ ਸੰਸਕ੍ਰਿਤ ਕਾਵਿ 'ਗੀਤ ਗੋਵਿੰਦ' ਵਿਚ ਆਉਂਦਾ ਹੈ। ਉਨ੍ਹਾਂ ਨੇ ਸੰਸਕ੍ਰਿਤ ਸਾਹਿਤ ਵਿਚ ਖ਼ਾਸ ਮੁਹਾਰਤ ਹਾਸਲ ਕਰ ਲਈ। ਉਹ ਆਪਣੇ ਗੀਤਾਂ ਦਾ ਆਨੰਦ ਆਪ ਹੀ ਮਾਣਦੇ ਸਨ। ਉਨ੍ਹਾਂ ਨੂੰ ਆਪਣੀ ਮਹਾਨ ਦੇਣ ਨੂੰ ਸੰਸਾਰ ਨਾਲ ਸਾਂਝੀ ਕਰਨ ਜਾਂ ਵੰਡਣ ਦਾ ਕੋਈ ਖਿਆਲ ਨਹੀਂ ਸੀ। 'ਗੀਤ ਗੋਵਿੰਦ' ਕਾਵਿ ਦੇ ਸੰਪੂਰਨ ਹੋਣ ਉਪਰੰਤ ਜੈਦੇਵ ਜੀ ਬ੍ਰਿੰਦਾਬਨ ਗਏ ਅਤੇ ਉਥੋਂ ਜੈਪੁਰ ਜਾਂਦੇ ਹੋਏ ਰਾਹ ਵਿੱਚ ਠੱਗਾਂ ਨੇ ਘੇਰ ਲਏ। ਠੱਗਾਂ ਨੇ ਭਗਤ ਜੀ ਦੇ ਦੋਵੇਂ ਹੱਥ ਕਟ ਕੇ ਖੂਹ ਵਿੱਚ ਸੁੱਟ ਦਿੱਤਾ। ਕਰੋਚ ਉਟਕਲ ਦਾ ਰਾਜਾ ਉਸ ਰਾਹੋਂ ਲੰਘਿਆ। ਉਸ ਨੂੰ ਖੂਹ ਵਿਚੋਂ ਬੰਦੇ ਦੀ ਆਵਾਜ਼ ਸੁਣਾਈ ਦਿੱਤੀ। ਰਾਜੇ ਨੇ ਖੂਹ ਵਿਚੋਂ ਭਗਤ ਜੈਦੇਵ ਨੂੰ ਬਾਹਰ ਕਢਵਾਇਆ ਤੇ ਫਿਰ ਆਪਣੇ ਮਹਿਲਾਂ ਵਿੱਚ ਆਪਣੇ ਨਾਲ ਹੀ ਲੈ ਗਿਆ। ਭਗਤ ਜੈਦੇਵ ਨੇ ਰਾਜੇ ਪਾਸ ਠੱਗਾਂ ਦੀ ਸ਼ਿਕਾਇਤ ਨਹੀਂ ਕੀਤੀ। ਕਹਿੰਦੇ ਹਨ ਕਿ ਇਕ ਦਿਨ ਜੈਦੇਵ ਨੇ ਆਪਣੇ ਹੱਥ ਮਲਣ ਦਾ ਯਤਨ ਕੀਤਾ ਤਾਂ ਰੱਬੀ ਮਿਹਰ ਸਦਕਾ ਉਸ ਦੇ ਦੋਵੇਂ ਹੱਥ ਫਿਰ ਸਾਬਤ ਹੋ ਗਏ। ਇਹ ਚਮਤਕਾਰ ਵੇਖ ਕੇ ਰਾਜੇ ਨੂੰ ਇਹ ਨਿਸਚਾ ਹੋ ਗਿਆ ਕਿ ਜੈਦੇਵ ਇਕ ਮਹਾਨ ਸੰਤ ਹਨ। ਰਾਜੇ ਦੇ ਮਹਿਲ ਵਿਚ ਹੀ ਪਦਮਾਵਤੀ ਅਤੇ ਜੈਦੇਵ ਦੇ ਰਹਿਣ ਦਾ ਪ੍ਰਬੰਧ ਕਰ ਦਿੱਤਾ ਗਿਆ। ਕੁਝ ਚਿਰ ਬਾਅਦ ਰਾਣੀ ਦਾ ਭਰਾ ਮਰ ਗਿਆ ਅਤੇ ਉਸ ਦੀ ਭਰਜਾਈ ਆਪਣੇ ਪਤੀ ਨਾਲ ਸਤੀ ਹੋ ਗਈ। ਇਕ ਦਿਨ ਰਾਣੀ ਆਪਣੀ ਭਰਜਾਈ ਦੇ ਪਤੀ-ਪਿਆਰ ਦੀ ਸਿਫ਼ਤ ਕਰ ਰਹੀ ਸੀ ਤਾਂ ਪਦਮਾਵਤੀ ਨੇ ਕਿਹਾ ਕਿ ਅਸਲੀ ਪਿਆਰ ਦੀ ਟੀਸੀ ਇਹ ਹੈ ਕਿ ਪਤੀ ਦੇ ਮਰਨ ਦੀ ਖ਼ਬਰ ਸੁਣ ਕੇ ਉਸੇ ਵਕਤ ਪਤਨੀ ਵੀ ਪ੍ਰਾਣ ਤਿਆਗ ਦੇਵੇ। ਰਾਣੀ ਨੂੰ ਪਦਮਾਵਤੀ ਦੀ ਇਹ ਗੱਲ ਚੰਗੀ ਨਾ ਲੱਗੀ। ਉਸ ਨੇ ਪਦਮਾਵਤੀ ਦੀ ਪ੍ਰੀਖਿਆ ਲੈਣ ਲਈ ਇਕ ਦਿਨ ਨੌਕਰ ਨੂੰ ਸਿਖਾ-ਪੜ੍ਹਾ ਕੇ ਇਹ ਆਖਣ ਲਈ ਕਿਹਾ ਕਿ ਜਦੋਂ ਪਦਮਾਵਤੀ ਮੇਰੇ ਪਾਸ ਬੈਠੀ ਹੋਵੇ ਤਾਂ ਤੂੰ ਸਾਂਗ ਧਾਰ ਕੇ ਇਹ ਖ਼ਬਰ ਸੁਣਾਈ ਕਿ ਭਗਤ ਜੀ (ਜੈਦੇਵ ਜੀ) ਨੂੰ ਚੀਤੇ ਨੇ ਮਾਰ ਦਿੱਤਾ ਹੈ। ਨੌਕਰ ਨੇ ਰਾਣੀ ਦੇ ਆਖੇ ਲੱਗ ਕੇ ਅਜਿਹਾ ਹੀ ਕੀਤਾ। ਪਦਮਾਵਤੀ ਨੇ ਇਹ ਖ਼ਬਰ ਸੁਣਦੇ ਸਾਰ ਹੀ ਆਪਣੇ ਪ੍ਰਾਣ ਤਿਆਗ ਦਿੱਤੇ। ਪ੍ਰੰਤੂ ਜਦ ਭਗਤ ਜੀ ਨੇ ਮੁਰਦਾ ਪਦਮਾਵਤੀ ਪਾਸ ਬੈਠ ਕੇ 'ਗੀਤ ਗੋਵਿੰਦ ਦੀ ਅਸ਼ਟਪਦੀ' ਗਾਈ ਤਾਂ ਲੋਕਾਂ ਨੂੰ ਇਹ ਵੇਖਕੇ ਬਹੁਤ ਹੈਰਾਨੀ ਹੋਈ ਕਿ ਮੁਰਦਾ ਪਈ ਪਦਮਾਵਤੀ ਵੀ ਉਠ ਕੇ ਭਗਤ ਜੀ ਨਾਲ ਸੁਰ ਮਿਲਾਕੇ ਗੀਤ ਗਾਉਣ ਲੱਗ ਪਈ।

ਭਗਤ ਜੈਦੇਵ ਜੀ ਆਪਣੀ ਪਤਨੀ ਪਦਮਾਵਤੀ ਸਮੇਤ ਕਾਫ਼ੀ ਸਮਾ ਰਾਜ ਮਹਿਲ ਵਿੱਚ ਰਹਿੰਦੇ ਰਹੇ। ਜੀਵਨ ਦੇ ਅੰਤਲੇ ਸਮੇਂ ਵਿਚ ਆਪ ਰਾਜੇ ਪਾਸੋਂ ਵਿਦਾ ਹੋਕੇ ਪੁਰਾਣੀ ਝੁਗੀ ਵਿਚ ਮੁੜ ਆ ਵਸੇ। ਉਥੇ ਹੀ 1283 ਈਸਵੀ ਵਿੱਚ ਕਾਲਵਾਸ ਹੋ ਗਏ। ਅੱਜ ਵੀ ਉਨ੍ਹਾਂ ਦੀ ਯਾਦ ਵਿਚ ਕੰਟੋਲੀ ਵਿਖੇ ਹਰ ਵਰ੍ਹੇ ਮੇਲਾ ਲਗਦਾ ਹੈ। ਇਸ ਮੇਲੇ ਵਿਚ ਹਜ਼ਾਰਾਂ ਦੀ ਗਿਣਤੀ ਵਿੱਚ ਸ਼ਰਧਾਲੂ ਇਕੱਠੇ ਮਿਲ ਕੇ 'ਗੀਤ ਗੋਵਿੰਦ' ਗਾ ਕੇ ਆਨੰਦ ਮਾਣਦੇ ਹਨ।

ਬਾਣੀ:—

ਭਗਤ ਜੈਦੇਵ ਦੇ ਦੋ ਸ਼ਬਦ 'ਆਦਿ ਗ੍ਰੰਥ' ਵਿਚ ਦਰਜ ਹਨ ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:—

| ਲੜੀ ਨੰ: | ਰਾਗ ਦਾ ਕ੍ਰਮ | ਰਾਗ ਦਾ ਨਾਂ | ਸ਼ਬਦਾਂ ਦੀ ਗਿਣਤੀ | ਆਦਿ ਗ੍ਰੰਥ ਦਾ ਪੰਨਾ |
|---|---|---|---|---|
| 1 | 5 | ਗੂਜਰੀ | 1 | 526 |
| 2 | 21 | ਮਾਰੂ | 1 | 1104 |
| | | | ਕੁੱਲ: | 2 |

(ਗ) ਭੀਖਣ:—

ਭਗਤ ਭੀਖਨ ਦਾ ਜਨਮ ਜ਼ਿਲ੍ਹਾ ਲਖਨਊ ਦੇ ਪਿੰਡ ਕਾਕੋਰੀ ਵਿਚ 1490 ਈ: ਨੂੰ ਹੋਇਆ। ਇਹ ਆਪਣੇ ਸਮੇਂ ਦੇ ਮੁਖ-ਵਿਦਵਾਨ ਸਨ। ਇਹ ਵੀ ਖ਼ਿਆਲ ਕੀਤਾ ਜਾਂਦਾ ਹੈ ਕਿ ਭਗਤ ਭੀਖਨ ਜੀ ਭਗਤ ਕਬੀਰ ਦੇ ਚੇਲੇ ਸਨ।

ਭੀਖਨ ਜੀ ਅੰਤਲੇ ਸਮੇਂ ਬੀਮਾਰ ਰਹਿਣ ਲੱਗ ਪਏ ਤੇ ਰਾਗ ਸੋਰਠਿ ਵਿਚ ਆਪਣੀ ਬੀਮਾਰੀ ਦਾ ਜ਼ਿਕਰ ਇਸ ਤਰ੍ਹਾਂ ਕਰਦੇ ਹਨ:

ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥
ਰੂਧਾ ਕੰਠੁ ਸਬਦੁ ਨਹੀ ਉਚਰੈ, ਅਬ ਕਿਆ ਕਰਹਿ ਪਰਾਨੀ॥

(ਆਦਿ, ਗ੍ਰੰਥ, ਪੰਨਾ 659)

ਉਹ 1574 ਈਸਵੀ ਵਿੱਚ ਕਾਲਵਾਸ ਹੋ ਗਏ।

ਬਾਣੀ:—

ਭੀਖਣ ਜੀ ਦੇ ਦੋ ਸ਼ਬਦ 'ਆਦਿ ਗ੍ਰੰਥ' ਵਿੱਚ ਆਏ ਹਨ ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:—

| ਲੜੀ ਨੰ: | ਰਾਗ ਦਾ ਕ੍ਰਮ | ਰਾਗ ਦਾ ਨਾ | ਸ਼ਬਦਾਂ ਦੀ ਗਿਣਤੀ | ਆਦਿ ਗ੍ਰੰਥ ਦਾ ਪੰਨਾ |
|---|---|---|---|---|
| 1 | 9 | ਰਾਗ ਸੋਰਠਿ | 2 | 658 |

(ਘ) ਸੈਣ ਜੀ:—

ਸੈਣ ਜੀ 1400 ਈਸਵੀ ਨੂੰ ਇਕ ਨਾਈ ਦੇ ਘਰ ਪਿੰਡ ਬਾਪਣ ਗੜ੍ਹ ਵਿਚ ਪੈਦਾ ਹੋਏ। ਇਹ ਰਾਮਾਨੰਦ ਦੇ ਚੇਲੇ ਬਣ ਗਏ ਅਤੇ ਭਗਤੀ ਕਰਕੇ ਖਾਲਸ ਹੋ ਗਏ।

ਭਗਤ ਮਾਲਾ ਵਿੱਚ ਲਿਖਿਆ ਹੈ ਕਿ ਭਗਤ ਸੈਣ ਜੀ ਮੁੱਢ ਤੋਂ ਹੀ ਸੰਤਾਂ ਮਹਾਤਮਾਂ ਦੀ ਸੇਵਾ ਕਰਦੇ ਸਨ ਅਤੇ ਵਰਤਮਾਨ ਰਾਜੇ ਦੀ ਸੇਵਾ ਵੀ ਦੋ ਸਮੇਂ ਕਰਨ ਜਾਂਦੇ ਸਨ। ਇਕ ਦਿਨ ਕਈ ਸੰਤ ਮਹਾਤਮਾ ਆ ਗਏ। ਉਨ੍ਹਾਂ ਦੀ ਟਹਿਲ ਸੇਵਾ ਵਿਚ ਰੁਝੇ ਰਹਿਣ ਕਰਕੇ ਸੈਣ ਜੀ ਤੋਂ ਰਾਜੇ ਦੀ ਸੇਵਾ ਵਾਸਤੇ ਨਾ ਜਾਇਆ ਗਿਆ। ਪ੍ਰੰਤੂ ਪ੍ਰਮੇਸ਼ਵਰ ਦੀ ਕ੍ਰਿਪਾ ਸਦਕੇ ਸੈਣ

ਵਰਗਾ ਰੂਪ ਧਾਰ ਕੇ ਕੋਈ ਹੋਰ ਆਦਮੀ ਰਾਜੇ ਦੀ ਸੇਵਾ ਵਾਸਤੇ ਪਹੁੰਚ ਗਿਆ ਅਤੇ ਉਸ ਨੇ ਸੈਣ ਜੀ ਨਾਲੋਂ ਵੀ ਵੱਧ ਸੇਵਾ ਕੀਤੀ। ਸੰਤਾਂ ਮਹਾਤਮਾਂ ਨੂੰ ਵਿਦਾ ਕਰਕੇ ਜਦੋਂ ਸੈਣ ਜੀ ਰਾਜਾ ਪਾਸ ਪਹੁੰਚੇ ਤਾਂ ਦੇਰੀ ਦਾ ਕਾਰਣ ਦੱਸਕੇ ਸਮੇਂ ਸਿਰ ਨਾ ਆ ਸਕਣ ਲਈ ਖਿਮਾ ਮੰਗੀ। ਰਾਜਾ ਇਹ ਸੁਣ ਕੇ ਬੜਾ ਹੈਰਾਨ ਹੋਇਆ ਉਸ ਨੇ ਸੈਣ ਜੀ ਨੂੰ ਕਿਹਾਂ ਕ ਤੂੰ ਤਾਂ ਸਮੇਂ ਸਿਰ ਆਕੇ ਅੱਜ ਅਗੇ ਨਾਲੋਂ ਵੀ ਵਧੀਕ ਸੇਵਾ ਕਰਕੇ ਗਿਆ ਸੀ। ਪ੍ਰਮਾਤਮਾ ਦੇ ਇਸ ਚਮਤਕਾਰ ਦਾ ਸਿੱਟਾ ਇਹ ਨਿਕਲਿਆ ਕਿ ਰਾਜਾ ਉਸ ਦਿਨ ਤੋਂ ਆਪਣੇ ਸੇਵਕ ਸੈਣ ਜੀ ਦਾ ਆਪ ਸੇਵਕ ਬਣ ਗਿਆ।

ਪਹਿਲੀ ਅਵਸਥਾ ਵਿਚ ਸੈਣ ਜੀ ਮੂਰਤੀ ਪੂਜਾ ਕਰਕੇ ਭੂਮਰੂਪੀ ਆਰਤੀ ਉਤਾਰਦੇ ਸਨ। ਪਰ ਜਿਸ ਦਿਨ ਤੋਂ ਰਾਮਾਨੰਦ ਪਾਸੋਂ ਖਾਲਸ ਉਪਦੇਸ਼ ਲਿਖਿਆ ਉਸ ਸਮੇਂ ਤੋਂ ਨਿਰੰਕਾਰ ਆਰਤੀ ਦੀ ਸ਼ਕਤੀ ਹਿਰਦੇ ਵਿਚ ਪ੍ਰਾਪਤ ਹੋ ਗਈ।

**ਬਾਣੀ:—**

ਭਗਤ ਸੈਣ ਜੀ ਦਾ ਇਕ ਸ਼ਬਦ 'ਆਦਿ ਗ੍ਰੰਥ' ਵਿਚ ਪੰਨਾ 694 ਉੱਤੇ ਦਰਜ ਹੈ।

| ਲੜੀ ਨੰ: | ਰਾਗ ਦਾ ਕ੍ਰਮ | ਰਾਗ ਦਾ ਨਾਂ | ਸ਼ਬਦਾਂ ਦੀ ਗਿਣਤੀ | ਆਦਿ ਗ੍ਰੰਥ ਦਾ ਪੰਨਾ |
|---|---|---|---|---|
| 1 | 10 | ਧਨਾਸਰੀ | 1 | 694 |

**(ਙ) ਪੀਪਾ:—**

ਭਗਤ ਪੀਪਾ ਦਾ ਜਨਮ 1426 ਈਸਵੀ ਵਿਚ ਹੋਇਆ। ਉਹ ਗਗਰੋਨ ਦਾ ਰਾਜਾ ਸੀ। ਇਨ੍ਹਾਂ ਦੀਆਂ 12 ਰਾਣੀਆਂ ਸਨ ਜਿਨ੍ਹਾਂ ਵਿਚੋਂ ਸਭ ਤੋਂ ਛੋਟੀ ਰਾਣੀ ਸੀਤਾ ਜੀ ਸੀ। ਪੀਪਾ ਜੀ ਮੁੱਢ ਵਿਚ ਦੇਵੀ ਦੇ ਉਪਾਸ਼ਕ ਸਨ।

ਪ੍ਰਚਲਿਤ ਕਥਾ ਹੈ ਕਿ ਦੁਰਗਾ ਨੇ ਪੀਪਾ ਨੂੰ ਸੁਪਨੇ ਵਿਚ ਕਿਹਾ ਕਿ ਤੂੰ ਬਨਾਰਸ ਜਾਕੇ ਰਾਮਾਨੰਦ ਪਾਸੋਂ ਸ਼ਬਦ ਗ੍ਰਹਿਣ ਕਰ। ਪ੍ਰੰਤੂ ਜਦ ਪੀਪਾ ਬਨਾਰਸ ਪੁਜਿਆ ਤਾਂ ਰਾਮਾਨੰਦ ਨੇ ਦਰਸ਼ਨ ਨਾ ਦਿੱਤੇ ਅਤੇ ਸੁਨੇਹਾ ਭੇਜਿਆ ਕਿ ਮੇਰਾ ਘਰ ਫਕੀਰਾਂ ਦਾ ਹੈ, ਰਾਜਿਆਂ ਦਾ ਇਥੇ ਕੀ ਕੰਮ। ਪੀਪਾ ਜੀ ਗਗਰੋਨ ਵਾਪਿਸ ਆ ਗਏ ਅਤੇ ਆਪਣਾ ਧਨ ਮਾਲ ਗਰੀਬਾਂ ਵਿਚ ਵੰਡ ਦਿੱਤਾ ਅਤੇ ਫਿਰ ਰਾਮਾਨੰਦ ਦੀ ਸੇਵਾ ਵਿੱਚ ਹਾਜ਼ਰ ਹੋਏ। ਇਕ ਹੋਰ ਕਥਾ ਅਨੁਸਾਰ ਰਾਮਾਨੰਦ ਹਰ ਸਾਲ ਯੱਗ ਕਰਦੇ ਸਨ। ਪੀਪਾ ਜੀ ਉਸ ਯੱਗ ਦੀ ਸੇਵਾ ਕਰਦੇ ਹੁੰਦੇ ਸਨ। ਸੇਵਾ ਕਰਦਿਆਂ ਰਾਮਾਨੰਦ ਪਾਸ ਬੈਠਿਆਂ ਇਕ ਦਿਨ ਬੇਨਤੀ ਕੀਤੀ ਕਿ ਦਾਸ ਤੇ ਵੀ ਕ੍ਰਿਪਾ ਕਰੋ। ਇਹ ਸੁਣ ਕੇ ਰਾਮਾਨੰਦ ਜੀ ਨੇ ਬਚਨ ਕੀਤਾ ਕਿ ਜੇ ਇੰਨੀ ਕਾਹਲੀ ਹੈ ਤਾਂ ਖੂਹ ਵਿਚ ਛਾਲ ਮਾਰ। ਇਹ ਸੁਣਕੇ ਪੀਪਾ ਜੀ ਨੇ ਖੂਹ ਵਿਚ ਛਾਲ ਮਾਰ ਦਿੱਤੀ। ਰਾਮਾਨੰਦ ਜੀ ਖੜਾਕ ਦੀ ਅਵਾਜ਼ ਸੁਣ ਕੇ ਪਾਸ ਆਏ। ਪੀਪਾ ਜੀ ਨੂੰ ਖੂਹ 'ਚੋਂ ਬਾਹਰ ਕਢਿਆ ਤੇ ਆਪਣੇ ਪਾਸ ਬਿਠਾ ਕੇ ਬਚਨ ਕੀਤਾ, "ਅੱਜ ਤੂੰ ਨਿਹਾਲ ਹੋ ਗਿਆ ਹੈਂ।" ਆਪਣਾ ਅਸ਼ੀਰਵਾਦ ਦੇਕੇ ਰਾਮਨੰਦ ਜੀ ਨੇ ਪੀਪਾ ਜੀ ਨੂੰ ਘਰ ਤੋਰ ਦਿੱਤਾ। ਪੀਪਾ ਜੀ ਵਲੋਂ ਆਪਣੇ ਘਰ ਆਉਣ ਦਾ ਸੱਦਾ ਸਵੀਕਾਰ ਕਰਕੇ ਰਾਮਾਨੰਦ ਜੀ ਨੇ ਛੇਤੀ ਹੀ ਉਸ ਦੇ ਘਰ ਆ ਕੇ ਦਰਸ਼ਨ ਦੇਣ ਦਾ ਬਚਨ ਦਿੱਤਾ। ਇਸੇ ਵਚਨ ਦੀ ਪਾਲਣਾ ਕਰਦੇ ਹੋਏ ਇਕ ਸਾਲ ਬਾਅਦ ਰਾਮਾਨੰਦ ਜੀ

ਆਪਣੇ 40 ਚੇਲਿਆਂ ਸਮੇਤ ਗਗਰੋਨ ਗੜ੍ਹ ਆਏ। ਪੀਪਾ ਜੀ ਨੇ ਉਨ੍ਹਾਂ ਦੀ ਬਹੁਤ ਸੇਵਾ ਕੀਤੀ। ਜਦੋਂ ਉਹ ਜਾਣ ਲੱਗੇ ਤਾਂ ਪੀਪਾ ਜੀ ਵੀ ਉਨ੍ਹਾਂ ਦੇ ਨਾਲ ਹੀ ਕਾਂਸ਼ੀ ਜਾਣ ਲਈ ਤਿਆਰ ਹੋ ਗਏ। ਸਭ ਤੋਂ ਛੋਟੀ ਰਾਣੀ ਸੀਤਾ ਨੇ ਵੀ ਨਾਲ ਜਾਣ ਦਾ ਵਿਚਾਰ ਪ੍ਰਗਟ ਕੀਤਾ। ਦੂਜੀਆਂ ਰਾਣੀਆਂ ਨੇ ਪੀਪੇ ਨੂੰ ਰੋਕਣ ਲਈ ਇਕ ਬ੍ਰਾਹਮਣ ਨੂੰ ਲੋਭ ਦੇਕੇ ਆਖਿਆ ਕਿ ਜੇ ਤੂੰ ਰਾਜਾ ਸਾਹਿਬ ਨੂੰ ਕਿਸੇ ਤਰ੍ਹਾਂ ਏਥੇ ਰੱਖ ਲਵੇਂ ਤਾਂ ਉਹ ਉਸ ਨੂੰ ਬਹੁਤ ਸਾਰਾ ਧੰਨ ਦੇਣਗੀਆਂ। ਬ੍ਰਾਹਮਣ ਨੇ ਪੀਪਾ ਜੀ ਨੂੰ ਰੋਕਣ ਲਈ ਕਾਫ਼ੀ ਯਤਨ ਕੀਤਾ ਪਰ ਉਹ ਸਫ਼ਲ ਨਾ ਹੋ ਸਕਿਆ। ਆਖ਼ਿਰ ਵਿੱਚ ਉਸ ਬ੍ਰਾਹਮਣ ਨੇ ਨਿਰਾਸ਼ ਹੋਕੇ ਪੀਪੇ ਦੇ ਨਾਂ ਤੇ ਆਪ ਜ਼ਹਿਰ ਖਾ ਲਿਆ। ਪੀਪਾ ਜੀ ਨੇ ਉਸ ਬ੍ਰਾਹਮਣ ਦੀ ਮੌਤ ਹੁੰਦੀ ਵੇਖਕੇ ਉਸ ਦੇ ਸਰੀਰ ਉਪਰ ਹੱਥ ਫੇਰ ਕੇ ਕਿਹਾ, 'ਭੋਲੇ ਲੋਕਾ! ਜ਼ਹਿਰ ਖਾ ਕੇ ਮਰਨਾ ਧਰਮ ਤੋਂ ਉਲਟ ਹੈ, ਉਠ ਪਰਮੇਸ਼ਰ ਦਾ ਜਾਪ ਕਰ' ਇਸ ਤੋਂ ਮਗਰੋਂ ਪੀਪਾ ਜੀ ਰਾਜ-ਭਾਗ ਤਿਆਗ ਕੇ ਦੁਆਰਕਾ ਜਾ ਪਹੁੰਚੇ। ਉਥੇ ਇਕਾਂਤ ਵਿਚ ਬੈਠਕੇ ਦਿਨ ਰਾਤ ਪ੍ਰਭੂ ਭਗਤੀ ਵਿਚ ਲੀਨ ਰਹਿ ਕੇ ਸਾਰਾ ਸਮਾਂ ਬਤੀਤ ਕਰਦੇ ਰਹੇ।

**ਬਾਣੀ:—**

ਪੀਪਾ ਜੀ ਦਾ ਧਨਾਸਰੀ ਰਾਗ ਵਿੱਚ ਇੱਕ ਸ਼ਬਦ 'ਆਦਿ ਗ੍ਰੰਥ' ਵਿੱਚ ਉਪਲਬਧ ਹੈ। ਉਸ ਦਾ ਵੇਰਵਾ ਇਸ ਪ੍ਰਕਾਰ ਹੈ।

| ਲੜੀ ਨੰ: | ਰਾਗ ਦਾ ਕ੍ਰਮ | ਰਾਗ ਦਾ ਨਾਂ | ਸ਼ਬਦਾਂ ਦੀ ਗਿਣਤੀ | ਆਦਿ ਗ੍ਰੰਥ ਦਾ ਪੰਨਾ |
|---|---|---|---|---|
| 1 | 10 | ਧਨਾਸਰੀ | 1 | 694 |

**(ਚ) ਸਧਨਾ:—**

ਸਧਨੇ ਦਾ ਜਨਮ ਪਿੰਡ ਸੇਹਵਾਨ (ਇਲਾਕਾ ਸਿੰਧ) ਵਿਚ ਇਕ ਕਸਾਈ ਦੇ ਘਰ ਹੋਇਆ। ਇਹ ਭਗਤ ਨਾਮਦੇਵ ਜੀ ਦਾ ਸਮਕਾਲੀ ਸੀ।[26]

ਸੰਗਤਾਂ ਦੀ ਸੰਗਤ ਕਰਕੇ ਆਪ ਨੂੰ ਭਗਤੀ ਦੀ ਲਿਵ ਲਗੀ ਅਤੇ ਆਪਣਾ ਜੀਵਨ ਭਜਨ ਬੰਦਗੀ ਵਿਚ ਲਾਉਣ ਲਗੇ। ਰਾਮ ਰੰਗ ਦੀ ਖਾਲਸ ਪ੍ਰੇਮ ਦਸ਼ਾ ਨੇ ਹਿੰਦੂ ਮੁਸਲਮਾਨ ਆਦਿ ਜ਼ਾਤ ਪਾਤ ਤੋਂ ਅਲੱਗ ਕਰ ਦਿੱਤਾ ਸੀ। ਇਸ ਰੱਬੀ ਨੂਰ ਦੇ ਰੱਤੇ ਸਧਨੇ ਨੂੰ ਸਰ੍ਹਾ ਦੇ ਪਾਬੰਦ ਕਾਜ਼ੀ ਤੇ ਮੁਲਾਣਿਆਂ ਨੇ ਸਰਹੰਦ ਦੇ ਸੂਬੇ ਪਾਸ ਚੁਗਲੀਆਂ ਕਰਕੇ ਉਸ ਨੂੰ ਸੂਬੇ ਦੀ ਕਚਿਹਰੀ ਵਿੱਚ, ਜੋ ਕਿਲੇ ਵਿੱਚ ਲਾਲ ਮਸੀਤ ਦੇ ਪਾਸ ਹੈ (ਜਿੱਥੇ ਹੁਣ ਛੋਟੇ ਸਾਹਿਬਜ਼ਾਦਿਆਂ ਦਾ ਗੁਰਦੁਆਰਾ ਹੈ) ਸੱਦਕੇ ਸ਼ਰ੍ਹਾਂ ਦੇ ਉਪਦੇਸ਼ ਸੁਣਾਏ। ਪਰ ਖ਼ਾਲਸ ਰੰਗ ਰੱਤੇ ਸਧਨੇ ਉਪਰ ਉਨ੍ਹਾਂ ਉਪਦੇਸ਼ਾਂ ਦਾ ਕੋਈ ਅਸਰ ਨਾ ਹੋਇਆ। ਕਾਜ਼ੀਆਂ ਨੇ ਮੁੜ ਸੂਬੇ ਨੂੰ ਆਖ ਕੇ ਨੀਂਹ ਵਿੱਚ ਚਿਣਨ ਦਾ ਹੁਕਮ ਦਿਵਾ ਦਿੱਤਾ। ਜਦੋਂ ਚਿਣਾਈ (ਸਰਹੰਦ ਤਹਿਸ਼ੀਲ ਦੇ ਲਾਗੇ ਹੁਣ ਵੀ ਬਹੁਤ ਵੱਡਾ ਮਕਬਰਾ ਹੈ) ਕਰਨ ਲੱਗੇ ਤਾਂ ਸਧਨੇ ਨੇ ਪ੍ਰਮਾਤਮਾ ਅਗੇ ਬੇਨਤੀ ਕੀਤੀ ਜਿਹੜੀ 'ਆਦਿ ਗ੍ਰੰਥ' ਵਿਚ ਬਿਲਾਵਲ ਰਾਗ ਅਧੀਨ ਆਈ ਹੈ। ਇਹ ਬੇਨਤੀ ਅਕਾਲ ਪੁਰਖ ਨੇ ਪ੍ਰਵਾਨ ਕਰਕੇ ਸਧਨੇ ਦੀ ਸਹਾਇਤਾ ਕੀਤੀ। ਪਾਪੀਆਂ ਨੂੰ ਉਨ੍ਹਾਂ ਦੇ ਪਾਪਾਂ ਦਾ ਦੰਡ ਦਿੱਤਾ। ਇਹ ਵੇਖਕੇ ਸੂਬਾ ਸਧਨੇ ਦਾ ਸੇਵਕ ਬਣ ਗਿਆ ਤੇ ਆਪਣੀ ਭੁੱਲ ਦੀ

ਖਿਮਾਂ ਮੰਗੀ। ਸਾਰੀ ਉਮਰ ਸਧਨੇ ਨੇ ਆਪਣੇ ਪਰਿਵਾਰ ਸਹਿਤ ਇਸੀ ਜਗ੍ਹਾ ਠਿਕਾਣਾ ਕੀਤਾ ਅਤੇ ਇਥੇ ਹੀ ਆਪਣੇ ਪੰਜ-ਭੂਤਕ ਸਰੀਰ ਦਾ ਤਿਆਗ ਕੀਤਾ। ਕਾਫ਼ੀ ਸਮੇਂ ਮਗਰੋਂ ਸਧਨੇ ਦੀ ਬੰਸ਼ ਦਿੱਲੀ ਜਾ ਵਸੀ ਜੋ ਅੱਜ ਤੱਕ ਉਥੇ ਵਸਦੀ ਚਲੀ ਆ ਰਹੀ ਹੈ।

ਬਾਣੀ:—

ਭਗਤ ਸਧਨੇ ਦਾ ਉਹ ਇਕ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ ਜਿਸ ਰਾਹੀਂ ਉਸ ਨੇ ਪ੍ਰਮਾਤਮਾ ਨੂੰ ਇਨਸਾਫ਼ ਲਈ ਬੇਨਤੀ ਕੀਤੀ ਸੀ। ਇਸ ਦਾ ਵੇਰਵਾ ਇਸ ਪ੍ਰਕਾਰ ਹੈ:

| ਲੜੀ ਨੰ: | ਰਾਗ ਦਾ ਕ੍ਰਮ | ਰਾਗ ਦਾ ਨਾਂ | ਸ਼ਬਦਾਂ ਦੀ ਗਿਣਤੀ | ਆਦਿ ਗ੍ਰੰਥ ਦਾ ਪੰਨਾ |
|---|---|---|---|---|
| 1 | 16 | ਬਿਲਾਵਲ | 1 | 858 |

(ਛ) ਰਾਮਾਨੰਦ:—

ਭਗਤ ਰਾਮਾਨੰਦ ਦਾ ਜਨਮ 1366 ਈਸਵੀ ਵਿੱਚ ਇਕ ਗੌੜ ਬ੍ਰਾਹਮਣ ਦੇ ਘਰ ਵਿੱਚ ਮੇਲਕੋਟ ਵਿੱਚ ਹੋਇਆ। ਇਨ੍ਹਾਂ ਦੇ ਪਿਤਾ ਦਾ ਨਾਂ ਕਰਮਾ ਤੇ ਮਾਤਾ ਦਾ ਨਾਂ ਸੁਸ਼ੀਲਾ ਸੀ। ਬਚਪਨ ਦਾ ਨਾਮ ਰਾਮਦਤ ਸੀ। ਰਾਮਾਨੁਜ ਦੀ ਸੰਪ੍ਰਦਾਇ ਦੇ ਪ੍ਰਸਿੱਧ ਪ੍ਰਚਾਰਕ ਰਾਘਵਾਨੰਦ ਦਾ ਚੇਲਾ ਹੋ ਕੇ ਰਾਮਾਨੰਦ ਦੇ ਨਾਮ ਨਾਲ ਪ੍ਰਸਿੱਧੀ ਪ੍ਰਾਪਤ ਕੀਤੀ।

ਰਾਮਾਨੰਦ ਜੀ ਕਾਂਸ਼ੀ ਵਿੱਚ ਰਹੇ ਅਤੇ ਧਰਮ ਦਾ ਬਹੁਤ ਪ੍ਰਚਾਰ ਕਰਦੇ ਰਹੇ। ਇਨ੍ਹਾਂ ਜ਼ਾਤ ਪਾਤ ਦੇ ਬੰਧਨਾਂ ਨੂੰ ਢਿੱਲਾ ਕੀਤਾ। ਪਹਿਲਾਂ ਰਾਮਾਨੰਦ ਜੀ ਮੂਰਤੀ-ਪੂਜਕ ਸਨ ਪਰ ਮਗਰੋਂ ਨਿਰੰਕਾਰ ਦੇ ਉਪਾਸ਼ਕ ਹੋ ਗਏ। ਇਨ੍ਹਾਂ ਦੇ ਉਪਦੇਸ਼ ਵਿਚ ਬਿਜਲੀ ਦਾ ਚਮਕਾਰਾ ਸੀ ਜਿਸ ਨੂੰ ਸੁਣਕੇ ਕਬੀਰ, ਪੀਪਾ, ਰਵਿਦਾਸ, ਸੈਣ, ਧੰਨਾ, ਅਨੰਤਾ ਨੰਦ, ਸਰੀਸਰਾ ਨੰਦ, ਸੁਖਾ ਨੰਦ, ਭਾਉ ਨੰਦ ਆਦਿ ਚੇਲੇ ਵਾਹਿਗੁਰੂ ਦੇ ਪਾਸੇ ਵਲ ਲੱਗ ਗਏ। ਰਾਮਾਨੰਦ ਜੀ, ਜਿਸ ਨੂੰ ਵੀ ਉਪਦੇਸ਼ ਦਿੰਦੇ ਸਨ, ਉਸ ਨੂੰ ਆਪਣੇ ਗੋਤ ਵਿੱਚ ਹੀ ਰਲਾ ਲੈਂਦੇ ਸਨ। ਭਗਤੀ ਕਰਨ ਨਾਲ ਗੁਰੂ ਚੇਲੇ ਦਾ ਇਕੋ ਗੋਤ ਹੋ ਜਾਂਦਾ ਹੈ ਤੇ ਗੁਰੂ ਭਾਈਆਂ ਵਾਲਾ ਸੰਬੰਧ ਸਥਾਪਿਤ ਹੋ ਜਾਂਦਾ ਹੈ।

ਰਾਮਾਨੰਦ ਜੀ ਬਨਾਰਸ ਤੇ ਕਾਂਸ਼ੀ ਦੇ ਕੱਟੜ-ਪੰਥੀ ਵਾਯੂ-ਮੰਡਲ ਵਿਚ ਰਹਿ ਕੇ ਭਾਈਚਾਰਕ ਬਰਾਬਰੀ ਨੂੰ ਅਮਲ ਵਿਚ ਲਿਆਉਣ ਦੇ ਯਤਨ ਕਰਦੇ ਰਹੇ। ਉਨ੍ਹਾਂ ਦੇ ਵਿਚਾਰ ਅਨੁਸਾਰ ਜੇ ਕੋਈ ਬ੍ਰਾਹਮਣ ਦੇ ਘਰ ਜਨਮ ਲੈਕੇ ਨੀਚ ਕਰਮ ਕਰਦਾ ਹੈ, ਭਗਤੀ ਨਹੀਂ ਕਰਦਾ ਤਾਂ ਉਹ ਬ੍ਰਾਹਮਣ ਕਹਾਉਣ ਦਾ ਹੱਕਦਾਰ ਨਹੀਂ ਬਲਕਿ ਚੰਡਾਲ ਸਮਾਨ ਹੈ। ਇਸ ਦੇ ਉਲਟ ਜੇ ਕੋਈ ਵਿਅਕਤੀ ਨੀਚੀ ਜ਼ਾਤ ਵਿੱਚ ਜਨਮ ਲੈ ਕੇ ਚੰਗੇ ਅਮਲ ਕਰਦਾ ਅਤੇ ਪ੍ਰਭੂ-ਭਗਤੀ ਵਿਚ ਲਗਾ ਹੋਇਆ ਹੈ ਤਾਂ ਉਹਦੀ ਉੱਚੀ ਜਾਤ ਮੰਨੀ ਜਾਣੀ ਚਾਹੀਦੀ ਹੈ। ਜ਼ਾਤ-ਪਾਤ, ਊਚ-ਨੀਚ ਦੇ ਸੌੜੇ ਖਿਆਲਾਂ ਤੋਂ ਉੱਚਾ ਉਠਣ ਅਤੇ ਭਾਈਚਾਰਕਾਂ ਸਾਂਝੀਵਾਲਤਾ ਦਾ ਉਪਦੇਸ਼ ਦਿੰਦੇ ਹੋਏ ਰਾਮਨੰਦ ਜੀ 1467 ਈਸਵੀ ਵਿੱਚ ਸਵਰਗਵਾਸ ਹੋ ਗਏ।

ਬਾਣੀ:—

ਭਗਤ ਰਾਮਾਨੰਦ ਜੀ ਦਾ ਮਨੁੱਖੀ ਮਨ ਨੂੰ ਸਥਿਰ ਕਰਨ ਦੀ ਪ੍ਰੇਰਣਾ ਦੇਣ ਵਾਲਾ ਇਕੋ ਇਕ ਸ਼ਬਦ 'ਆਦਿ ਗ੍ਰੰਥ' ਵਿਚ ਦਰਜ ਹੈ ਜਿਸ ਦਾ ਵੇਰਵਾ ਇਸ ਪ੍ਰਕਾਰ ਹੈ।

| ਲੜੀ ਨੰ: | ਰਾਗ ਦਾ ਕ੍ਰਮ | ਰਾਗ ਦਾ ਨਾਂ | ਸ਼ਬਦਾਂ ਦੀ ਗਿਣਤੀ | ਆਦਿ ਗ੍ਰੰਥ ਦਾ ਪੰਨਾ |
|---|---|---|---|---|
| 1 | 25 | ਬਸੰਤ | 1 | 1195 |

(ਜ) ਪਰਮਾਨੰਦ:—

ਭਗਤ ਪਰਮਾਨੰਦ ਦਾ ਜਨਮ 1398 ਈਸਵੀ ਨੂੰ ਇਕ ਪਿੰਡ ਬਾਰਸੀ, ਜ਼ਿਲ੍ਹਾ ਸ਼ੋਲਾਪੁਰ ਵਿਖੇ ਇਕ ਬ੍ਰਾਹਮਣ ਘਰਾਣੇ ਵਿੱਚ ਹੋਇਆ। ਇਨ੍ਹਾਂ ਦਾ ਪਿਤਾ ਮਹਾਂਤਿਆਗੀ ਅਤੇ ਪ੍ਰੇਮੀ ਸੀ।[27]

ਬਚਪਨ ਤੋਂ ਹੀ ਗਵੱਈਏ ਕਵੀ ਤੇ ਖ਼ਾਲਸ ਭਗਤੀ ਵਿੱਚ ਰੱਤੇ ਹੋਏ ਸਨ। ਆਪ ਹਰ ਰੋਜ਼ 700 ਡੰਡੌਤਾਂ ਕਰਦੇ ਤੇ ਗੋਡੇ ਛਿਲੇ ਜਾਂਦੇ। ਇਕ ਵਾਰ ਇਕ ਸੌਦਾਗਰ ਨੇ ਬੜੀ ਸ਼ਰਧਾ ਨਾਲ ਇਕ ਰੇਸ਼ਮੀ ਕੱਪੜਾ ਗੋਡਿਆਂ ਉਪਰ ਬੰਨ੍ਹਣ ਲਈ ਦਿੱਤਾ। ਪਰ ਆਪ ਨੇ ਇਹ ਕਹਿ ਕੇ ਵਾਪਸ ਕਰ ਦਿੱਤਾ ਕਿ ਇਤਨਾ ਕੀਮਤੀ ਕੱਪੜਾ ਕਿਸੇ ਹੋਰ ਲੋੜਵੰਦ ਨੂੰ ਦਿਓ, ਮੇਰਾ ਤਾਂ ਟਾਕੀਆਂ ਬੰਨ੍ਹ ਕੇ ਗੁਜ਼ਾਰਾ ਹੋ ਜਾਵੇਗਾ। ਇਨ੍ਹਾਂ ਦਾ ਸੁਭਾਅ ਬੜਾ ਸਿੱਧਾ-ਸਾਦਾ ਸੀ। ਆਪ ਕਾਫ਼ੀ ਭਜਨ ਕਰਦੇ ਸਨ। ਆਪ ਦੇ ਸੁਭਾਅ ਤੇ ਭਜਨੀਕ ਹੋਣ ਦੀ ਪੁਸ਼ਟੀ ਆਪ ਦੀ ਬਾਣੀ 'ਚੋਂ ਮਿਲਦੀ ਹੈ। ਆਪ ਬਿਲਕੁਲ ਸਾਦਾ ਜੀਵਨ ਬਤੀਤ ਕਰਦੇ ਹੋਏ 107 ਸਾਲਾਂ ਦੀ ਉਮਰ ਭੋਗ ਕੇ ਸੰਨ 1515 ਈਸਵੀ ਵਿੱਚ ਪ੍ਰਲੋਕ ਸਿਧਾਰ ਗਏ।

ਬਾਣੀ:—

ਇਨ੍ਹਾਂ ਦੁਆਰਾ ਰਚਿਤ ਇਕ ਸ਼ਬਦ 'ਆਦਿ ਗ੍ਰੰਥ' ਵਿਚ ਉਪਲਬਧ ਹੈ। ਇਸ ਸ਼ਬਦ ਵਿੱਚ ਸਾਦਾ ਜੀਵਨ ਜਿਉਣ ਸੰਬੰਧੀ ਅਤੇ ਨੈਤਿਕ ਸਿਖਿਆ ਉਪਰ ਬੱਲ ਦੇਣ ਦਾ ਪ੍ਰਭਾਵ ਨੂੰ ਪੇਸ਼ ਕੀਤਾ ਗਿਆ ਹੈ। ਵੇਰਵਾ ਇਸ ਪ੍ਰਕਾਰ ਹੈ।

| ਲੜੀ ਨੰ: | ਰਾਗ ਦਾ ਕ੍ਰਮ | ਰਾਗ ਦਾ ਨਾਂ | ਸ਼ਬਦਾਂ ਦੀ ਗਿਣਤੀ | ਆਦਿ ਗ੍ਰੰਥ ਦਾ ਪੰਨਾ |
|---|---|---|---|---|
| 1 | 26 | ਸਾਰੰਗ | 1 | 1252 |

(ਝ) ਸੂਰਦਾਸ:—

ਸੂਰਦਾਸ ਦਾ ਅਸਲੀ ਨਾਮ ਮਦਨ ਮੋਹਨ ਸੀ। ਇਹ 1529 ਈਸਵੀ ਵਿੱਚ ਪੈਦਾ ਹੋਇਆ। ਸੂਰਦਾਸ ਫ਼ਾਰਸੀ, ਹਿੰਦੀ ਅਤੇ ਸੰਸਕ੍ਰਿਤ ਦਾ ਪੂਰਨ ਵਿਦਵਾਨ ਸੀ। ਇਸ ਨੂੰ ਅਕਬਰ ਬਾਦਸ਼ਾਹ ਨੇ ਸੰਦੀਲਾ ਦਾ ਹਾਕਮ ਥਾਪਿਆ। ਪ੍ਰੰਤੂ ਇਸ ਨੇ ਸਾਰੀ ਆਮਦਨੀ ਸਾਧਾਂ-ਸੰਤਾਂ ਅਤੇ ਗਰੀਬਾਂ ਦੀ ਸੇਵਾ ਵਿੱਚ ਖਰਚ ਦਿੱਤੀ। ਜਦੋਂ ਉਚ-ਹਾਕਮ ਹਿਸਾਬ-ਕਿਤਾਬ ਕਰਨ ਆਏ ਤਾਂ ਇਹ ਜੰਗਲ ਵਿਚ ਨਸ ਗਏ। ਇਸ ਘਟਨਾ ਦਾ ਜਦ ਅਕਬਰ ਨੂੰ ਪਤਾ ਲੱਗਾ ਕਿ ਸੂਰਦਾਸ ਨੇ ਪੈਸਾ ਆਪਣੀ ਐਸ਼ ਪ੍ਰਸਤੀ ਲਈ ਨਹੀਂ ਖਰਚਿਆ ਤਾਂ ਉਸ ਨੂੰ

ਮੁਆਫ਼ ਕਰ ਦਿੱਤਾ ਗਿਆ ਅਤੇ ਫਿਰ ਸੰਦੀਲਾ ਦਾ ਹਾਕਮ ਬਣਾ ਦਿੱਤਾ। ਉਸ ਨੇ ਫੇਰ ਸਾਰੀ ਆਮਦਨੀ ਪਹਿਲਾਂ ਵਾਂਗ ਹੀ ਖ਼ਰਚ ਕਰ ਦਿੱਤੀ। ਹੁਣ ਟੋਡਰ ਮੱਲ ਦੇ ਜ਼ੋਰ ਦੇਣ ਉਪਰ ਉਸ ਨੂੰ ਕੈਦ ਕਰ ਦਿੱਤਾ ਗਿਆ। ਜਦੋਂ ਕੈਦ ਤੋਂ ਛੁਟਕਾਰਾ ਮਿਲਿਆ ਤਾਂ ਬਾਕੀ ਉਮਰ ਉਸ ਨੇ ਭਜਨ-ਬੰਦਗੀ ਵਿਚ ਗੁਜ਼ਾਰ ਦਿੱਤੀ। ਉਨ੍ਹਾਂ ਦੀ ਸਮਾਧੀ ਅਜੇ ਵੀ ਕਾਸ਼ੀ ਦੇ ਨਜ਼ਦੀਕ ਵਿਦਮਾਨ ਹੈ ਜਿਸ ਤੇ ਹਰ ਸਾਲ ਮੇਲਾ ਲੱਗਦਾ ਹੈ।

ਭਾਈ ਕਾਹਨ ਸਿੰਘ ਅਨੁਸਾਰ ਇਹ ਸੂਰਦਾਸ, ਜਿਸ ਦਾ ਇਕ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ, ਉਹ ਸੂਰਦਾਸ ਨਹੀਂ ਜੋ ਨੇਤਰ ਹੀਣ ਸੀ ਤੇ ਬ੍ਰਿੰਦਾਬਨ ਦਾ ਵਾਸੀ ਸੀ।[28]

ਬਾਣੀ:—

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਸ ਵੀ ਭਗਤ ਦੀ ਬਾਣੀ ਦਰਜ ਹੋਈ ਹੈ, ਉਸ ਦਾ ਨਾਮ ਉਸ ਦੀ ਬਾਣੀ ਤੋਂ ਪਹਿਲਾਂ ਲਿਖ ਦਿੱਤਾ ਗਿਆ ਹੈ ਪਰ ਸੂਰਦਾਸ ਦੀ ਇਕੋ ਤੁਕ ਹੈ।[29] ਇਸ ਦੇ ਸ਼ੁਰੂ ਵਿਚ ਇਸ ਦੇ ਉਚਾਰਨ ਵਾਲੇ ਭਗਤ ਦਾ ਨਾਮ ਵੀ ਨਹੀਂ ਦਿੱਤਾ ਗਿਆ। ਇਸ ਦਾ ਉੱਤਰ ਅਗਲ਼ੇ ਸ਼ਬਦ ਦੇ ਸ਼ੁਰੂ ਵਿੱਚ ਲਿਖੇ ਸਿਰਲੇਖ ਤੋਂ ਮਿਲਦਾ ਹੈ ਕਿ ਇਹ ਇਕ ਤੁਕ ਸੂਰਦਾਸ ਜੀ ਦੀ ਹੈ। ਇਹ ਸਿਰਲੇਖ ਇਉਂ ਹੈ 'ਸਾਰੰਗ ਮਹਲਾ 5 ਸੂਰਦਾਸਾ।' ਸੂਰਦਾਸ ਦੀ ਇਕ ਤੁਕ ਦੀ ਵਿਆਖਿਆ ਪੰਜਵੇਂ ਗੁਰੂ ਅਰਜਨ ਦੇਵ ਜੀ ਨੇ ਕੀਤੀ ਹੈ ਕਿ ਬੇ-ਮੁਖਾਂ ਦਾ ਸੰਗ ਕਿਵੇਂ ਛੱਡਣਾ ਹੈ। ਜਿਉਂ ਜਿਉਂ 'ਹਰਿ ਕੇ ਸੰਗ ਬਸੈ ਹਰਿ ਲੋਕਾ ਤਿਉ ਤਿਉ ਆਨ ਬਸਤੁ ਸਿਉ ਕਾਜੁ ਨਾ ਸਵਰੇ' , ਇਸ ਤਰ੍ਹਾਂ ਸੁਤੇ ਹੀ ਹਰੀ ਤੋਂ ਬੇਮੁਖਾਂ ਨਾਲੋਂ ਸਾਥ ਛੁੱਟ ਜਾਂਦਾ ਹੈ, ਕਿਸੇ ਨੂੰ ਨਫ਼ਰਤ ਕਰਨ ਦੀ ਲੋੜ ਨਹੀਂ ਪੈਂਦੀ।

ਉਪਰੋਕਤ ਭਗਤਾਂ ਦੀ 'ਆਦਿ ਗ੍ਰੰਥ' ਵਿੱਚ ਸੰਕਲਿਤ ਕੀਤੀ ਬਾਣੀ ਨੂੰ ਉਹੀ ਸਥਾਨ ਤੇ ਸਨਮਾਨ ਪ੍ਰਾਪਤ ਹੈ ਜਿਹੜਾ ਗੁਰੂ ਸਾਹਿਬਾਨ ਦੀ ਬਾਣੀ ਨੂੰ ਪ੍ਰਾਪਤ ਹੈ। ਸੰਨ 1927 ਈਸਵੀ ਵਿੱਚ ਬਾਬੂ ਤੇਜਾ ਸਿੰਘ ਨੇ ਭਗਤਾਂ ਦੀ ਬਾਣੀ ਪ੍ਰਤਿ ਸ਼ੰਕੇ ਪੈਦਾ ਕੀਤੇ ਸਨ ਅਤੇ ਇਸ ਬਾਣੀ ਨੂੰ ਗੁਰੂ ਸਾਹਿਬਾਨ ਦੀ ਬਾਣੀ ਦੇ ਸਮਾਨ ਨਹੀਂ ਮੰਨਿਆ ਸੀ। ਇਸ ਗੱਲ ਤੇ ਮੁੱਖ-ਗ੍ਰੰਥੀ ਭਾਈ ਤੇਜਾ ਸਿੰਘ ਭੂਚਰ ਨੇ ਉਨ੍ਹਾਂ ਨੂੰ ਪੰਥ ਵਿਚੋਂ ਛੇਕ ਦਿੱਤਾ ਸੀ। ਇਸ ਗੱਲ ਦਾ ਪ੍ਰਗਟਾਅ ਸ੍ਰੀਮਤੀ ਡੋਨਾ ਸੂਰੀ ਨੇ ਆਪਣੇ ਨਿਬੰਧ 'ਪਸ਼ਚਾਤਾਪ ਦੇ ਅਰਥ' (ਅੰਗ੍ਰੇਜ਼ੀ ਵਿੱਚ) ਕੀਤਾ ਹੈ।[30]

## ਹਵਾਲੇ ਤੇ ਟਿੱਪਣੀਆਂ

1. ਗੁਰੂ ਗ੍ਰੰਥ ਬਾਣੀ ਵਿਚ ਗੁਰੂ ਦਾ ਸੰਕਲਪ
2. ਚੌਦਹ ਸੋ ਪਚਪਨ ਸਾਲ ਗਏ,
   ਚੰਦ੍ਰ ਵਾਰ ਇਕ ਠਾਕ ਠਏ।
   ਜੇਠ ਸੁਦੀ ਬ੍ਰਹਸਪਤ ਕੋ,
   ਪੂਰਨਮਾਸੀ ਪਰਗਟ ਭਏ।

3. 119 ਸਾਲ, 5 ਮਹੀਨੇ ਅਤੇ 27 ਦਿਨ।
4. ਗੁਰੂ ਨਾਨਕ (ਲੇਖ ਸੰਗ੍ਰਹਿ), ਪੰਨਾ 162
5. ਰਾਗ ਦਾ ਇਹ ਕ੍ਰਮ ਨੰਬਰ 'ਆਦਿ ਗ੍ਰੰਥ' ਵਿੱਚ ਰਾਗ ਦਾ ਕ੍ਰਮ ਮਿਥਦਾ ਹੈ।
6. 'ਆਦਿ ਗ੍ਰੰਥ', ਪੰਨਾ 330
7. 'ਆਦਿ ਗ੍ਰੰਥ', ਪੰਨਾ 340-343
8. 'ਆਦਿ ਗ੍ਰੰਥ', ਪੰਨਾ 343-344
9. 'ਆਦਿ ਗ੍ਰੰਥ', ਪੰਨਾ 344-345
10. 'ਆਦਿ ਗ੍ਰੰਥ', ਪੰਨਾ 1163-1164
11. ਐਸੋ ਅਚਰਜ਼ ਦੇਖਿਓ ਕਬੀਰ॥ ਦੁਧਿ ਕੈ ਭੋਲੈ ਭੋਲੇ ਨੀਰੁ॥ ਰਹਾਉ॥
ਹਰੀ ਅੰਗੂਰੀ ਗਦਹ-ਚਰੈ॥ ਨਿਤ ਉਠਿ ਹਾਸੈ ਹੀਗ ਮਰੈ॥
ਮਾਤਾ ਭੈਸਾ, ਅੰਮੁਹਾ ਜਾਇ॥ ਕੁਦਿ ਕੁਦਿ ਚਰੈ, ਰਸਾਤਲਿ ਪਾਇ॥
ਕਹੁ ਕਬੀਰ, ਪਰਗਟੁ ਭਈ ਖੇਡ॥ ਲੇਲੇ ਕਉ ਚੂਘੈ ਨਿਤ ਭੇਡ॥
ਰਾਮ ਰਮਤ ਮਤਿ ਪਰਗਟੀ ਆਈ॥ ਕਹੁ ਕਬੀਰ ਗੁਰਿ ਸੋਝੀ ਪਾਈ।
(ਰਾਗ ਗਉੜੀ, ਆਦਿ ਗ੍ਰੰਥ, ਪੰਨਾ 326)
12. ਜੋ ਪਾਥਰ ਕਉ ਕਹਤੇ ਦੇਵ॥ ਤਾ ਕੇ ਬਿਰਥਾ ਹੋਵੈ ਸੇਵ॥
ਜੋ ਪਾਥਰ ਕੀ ਪਾਂਈ ਪਾਇ॥ ਤਿਸ ਕੀ ਘਾਲ ਅਜਾਂਈ ਜਾਇ॥
(ਰਾਗ ਭੈਰਉ, ਆਦਿ ਗ੍ਰੰਥ, ਪੰਨਾ 1160)
13. ਚਿੰਤਾ ਭਿ ਆਪਿ ਕਰਾਇਸੀ, ਅਚਿੰਤੁ ਭਿ ਆਪੇ ਦੇਇ॥
ਨਾਨਕ ਸੋ ਸਾਲਾਹੀਐ, ਜਿ ਸਭਨਾ ਸਾਰ ਕਰੇਇ॥
(ਸਲੋਕ 220, ਆਦਿ ਗ੍ਰੰਥ ਪੰਨਾ 1376)
14. (ੳ) ਕਬੀਰ ਕੂਕਰੁ ਭਉਕਨਾ, ਕਰੰਗ ਪਿਛੈ ਉਠਿ ਧਾਇ॥
ਕਰਮੀ ਸਤਿਗੁਰੁ ਪਾਇਆ, ਜਿਨਿ ਹਉ ਲੀਆ ਛਡਾਇ॥
(ਸਲੋਕ 209, ਆਦਿ ਗ੍ਰੰਥ ਪੰਨਾ 1376)
(ਅ) ਕਬੀਰ ਧਰਤੀ ਸਾਧ ਕੀ, ਤਸਕਰ ਬੈਸਹਿ ਗਾਹਿ॥
ਧਰਤੀ ਭਾਰਿ ਨੇ ਬਿਆਪਈ, ਉਨ ਕਉ ਲਾਹੂ ਲਾਹਿ॥
(ਸਲੋਕ 210, ਆਦਿ ਗ੍ਰੰਥ ਪੰਨਾ 1375)
(ੲ) ਕਬੀਰ ਚਾਵਲ ਕਾਰਨੇ, ਤੁਖ ਕਉ ਮੁਹਲੀ ਲਾਇ॥
ਸੰਗਿ ਕੁਸੰਗੀ ਬੈਸਤੇ, ਤਬ ਪੂਛੈ ਧਰਮ ਰਾਇ॥
(ਸਲੋਕ 211, ਉਹੀ, ਪੰਨਾ 1375)
(ਸ) ਕਬੀਰਾ ਹਮਰਾ ਕੋ ਨਹੀਂ, ਹਮ ਕਿਸ ਹੂ ਕੇ ਨਾਹਿ॥
ਜਿਨਿ ਇਹੁ ਰਚਨੁ ਰਚਾਇਆ, ਤਿਸਹੀ ਮਾਹਿ ਸਮਾਹਿ॥
(ਸਲੋਕ 214, ਉਹੀ, ਪੰਨਾ 1376)
(ਹ) ਕਬੀਰ ਰਾਮੁ ਨਾ ਚੇਤਿਓ, ਫਿਰਿਆ ਲਾਲਚ ਮਾਹਿ॥
ਪਾਪ ਕਰੰਤਾ ਮਰਿ ਗਇਆ, ਅਉਧ ਪੁਨੀ ਖਿਨ ਮਾਹਿ॥
(ਸਲੋਕ 221, ਉਹੀ, ਪੰਨਾ 1326)

15. ਕਬੀਰ ਜੀਵਨੀ ਤੇ ਸਿੱਖਿਆ, ਪੰਨਾ-25
16. ਗੁਰੂ ਨਾਨਕ ਲੇਖ ਸੰਗ੍ਰਹਿ, ਪੰਨਾ 167
17. 'ਦੀ ਸਿੱਖ ਰੀਲਿਜ਼ਨ' (ਸਿੱਖ ਧਰਮ) ਸੈਂਚੀ 6 (ਅੰਗ੍ਰੇਜ਼ੀ) ਪੰਨਾ 316
18. ਹਿੰਦੀ ਸਾਹਿਤਯ ਕਾ ਆਲੋਚਨਾਤਮਕ ਇਤਿਹਾਸ, ਪੰਨਾ 224
19. ਗੁਰੂ ਰਵਿਦਾਸ, ਪੰਨਾ 18
20. ਭਗਤ ਰਵਿਦਾਸ ਦੇ ਉਪਾਸ਼ਕਾਂ ਨਾਲ ਨਿੱਜੀ ਮੁਲਾਕਾਤ ਮਿਤੀ 20-3-85 ਦਿਨ ਬੁਧਵਾਰ।
21. ਭਗਤ ਭਗਤ ਜਗ ਵਜਿਆ ਚਹੁ ਚਕਾ ਦੇ ਵਿੱਚ ਚਮਰੇਟਾ॥
ਪਾਹਣਾ ਗੰਢੇ ਰਾਹ ਵਿਚ ਕੁਲਾ ਧਰਮ ਢੋਇ ਢੋਰ ਸਮੇਟਾ॥
ਜਿਉਂ ਕਰ ਮੈਲੇ ਚੀਥੜੇ ਹੀਰਾ ਲਾਲ ਅੰਮੋਲ ਪਲੇਟਾ॥
ਚਹੁੰ ਵਰਨਾ ਉਪਦੇਸ਼ ਦਾ ਗਿਆਨ ਧਿਆਨ ਕਰ ਭਗਤ ਸਹੇਟਾ॥
ਨਾਵਨ ਧਾਯਾ ਸੰਗ ਮਿਲ ਬਾਨਾਰਸ ਕਰ ਗੰਗਾ ਬੇਟਾ॥
ਕਢ ਕਸੀਰਾ ਸਉਪਿਆ ਰਵਿਦਾਸੇ ਗੰਗਾ ਦੀ ਭੇਟਾ॥
ਲਗਾ ਪੂਰਬ ਅਭੀਚ ਦਾ ਡਿਠਾ ਚਲਿਤ ਅਚਰਜ ਅਮੇਟਾ॥
ਲਇਆ ਕਸੀਰਾ ਹਥ ਕਢ ਸੂਰ ਇਕ ਜਿਉਂ ਤਾਣਾ ਪੇਟਾ॥
ਭਗਤ ਜਨਾਂ ਹਰਿ ਮਾਪਿਉ ਬੇਟਾ॥17॥ ਵਾਰ 10॥
22. ਗੋਬਿੰਦ ਗੋਬਿੰਦ ਗੋਬਿੰਦ ਸੰਗਿ, ਨਾਮਦੇਉ ਮਨੁ ਲੀਣਾ॥
....... ........ ...... ...... ...........
ਮਿਲੇ ਪ੍ਰਤਖਿ ਗੁਸਾਈਆ, ਧੰਨਾ ਵਡ ਭਾਗਾ॥4॥2॥
(ਆਦਿ ਗ੍ਰੰਥ, ਪੰਨਾ 487)
23. ਉਪਰੋਕਤ ਹੀ।
24. ਗੁਰਮੁਖ ਬੇਣੀ ਭਗਤ ਕਥ ਜਾਇ ਇਕਾਂਤ ਬਹੈ ਲਿਵ ਲਾਵੈ।
ਕਰਮ ਕਰੇ ਅਧਿਆਤਮੀ ਹੋਰ ਸੁ ਕਿਸੇ ਨਾ ਅਜਰ ਲਖਾਵੈ।
ਘਰ ਆਇਆ ਜਾ ਪੁਛੀਐ ਰਾਜ ਦਰਬਾਰ ਗਇਆ ਅਲਾਵੈ।
ਘਰ ਸਭ ਵਰੁ ਮੰਗੀਅਨ ਵਲ ਛਲ ਕਰਿ ਕੇ ਝਤ ਲੰਘਾਵੈ।
ਵਡਾ ਸਾਂਗ ਵਰਤਦਾ ਓਹ ਇਕ ਮਨ ਪਰਮੇਸ਼ਰ ਧਿਆਵੈ।
ਪੈਜ ਸਵਾਰੇ ਭਗਤ ਦੀ ਰਾਜਾ ਹੋਇ ਘਰ ਚਲਿ ਆਵੈ।
ਦੇਇ ਦਲਾਸਾ ਤੁਸ ਕੇ ਅਣਗਣਤੀ ਖਰਚੀ ਪਹੁੰਚਾਵੈ।
ਓਥ ਹੂੰ ਆਇਆ ਭਗਤ ਪਾਸ ਹੋਇ ਦਇਆਲ ਹੇਤ ਉਪਜਾਵੈ।
ਭਗਤ ਜਨਾ ਜੈਕਾਰ ਕਰਾਵੈ॥14॥
25. ਗਗਰੋਨ, ਕੋਟੇ ਤੋਂ 136 ਕਿਲੋਮੀਟਰ ਦੱਖਣ ਪੂਰਵ ਵਲ ਹੈ।
26. ਗੁਰੂ ਸ਼ਬਦ ਰਤਨਾਕਰ, ਮਹਾਨ ਕੋਸ਼, ਪੰਨਾ 152
27. ਉਹੀ, ਪੰਨਾ 748
28. ਉਹੀ, ਪੰਨਾ 225

29. ਛਾਡਿ ਮਨ ਹਰਿ ਬਿਮੁਖਨ ਕੋ ਸੰਗੁ।

(ਸਾਰੰਗ, ਆਦਿ ਗ੍ਰੰਥ, ਪੰਨਾ 1253)

30. "The Meaning of paschatap", by Dona Suri" *The Tribune*, June, 1, 1986. Sunday Reading.
"In 1927 a case of Babu Teja Singh scholar concerned anerror of faith, Babu Teja Singh had declared that only the- 'bani'_ of Guru Nanak and his successors was true 'bani' and the 'bani' of the Bhagats included in Guru Granth Sahib could be disregarded. The Jathedar of Akal Takht ordered him to retract his statement and under go panance but he refushed and was excommunicated.

ਨੋਟ:—ਭਗਤਾਂ ਦੀ ਬਾਣੀ ਦੀਆਂ ਤੁੱਕਾਂ ਦੇ ਨਾਲ ਹੀ ਰਾਗ ਤੇ 'ਆਦਿ ਗ੍ਰੰਥ' ਦਾ ਪੰਨਾ ਲਿਖ ਦਿੱਤਾ ਗਿਆ ਹੈ।

# ਅਧਿਆਇ ਤੀਜਾ

# ਸਮਕਾਲੀ ਸਮਾਜਿਕ ਪ੍ਰਸਥਿਤੀਆਂ ਅਤੇ ਭਗਤਾਂ ਦੀ ਬਾਣੀ

ਜਿਸ ਇਤਿਹਾਸਕ ਦੌਰ ਵਿੱਚ ਭਗਤ ਪੈਦਾ ਹੋਏ, ਉਸ ਵਕਤ ਭਾਰਤ ਦੇ ਵਸਨੀਕ ਸਰਬ-ਪੱਖੀ ਅਧੋਗਤੀ ਦਾ ਸ਼ਿਕਾਰ ਹੋ ਚੁੱਕੇ ਸਨ। ਸਮਾਜ ਦੇ ਹਰ ਖੇਤਰ ਵਿਚ ਅੰਧਕਾਰ ਅਤੇ ਅਰਾਜਕਤਾ ਫੈਲੀ ਹੋਈ ਸੀ। ਮੁਸਲਮਾਨ ਹਾਕਮ ਕੱਟੜ ਹੋ ਗਏ ਸਨ। ਇਥੋਂ ਤਕ ਕਿ ਸਿਕੰਦਰ ਲੋਧੀ ਵਰਗੇ ਇਨਸਾਫ਼ ਪਸੰਦ ਸੁਲਤਾਨ ਦੇ ਰਾਜ ਵਿਚ ਵੀ ਬੋਧਨ ਬ੍ਰਾਹਮਣ ਨੂੰ ਕਤਲ ਕਰ ਦਿੱਤਾ ਗਿਆ ਸੀ। ਬੋਧਨ ਕਬੀਰ ਜੀ ਦਾ ਸ਼ਿਸ਼ ਸੀ। ਜਿਸ ਦਾ ਦੋਸ਼ ਕੇਵਲ ਇਤਨਾ ਸੀ ਕਿ ਉਸ ਨੇ ਇਹ ਆਖਣ ਦੀ ਜੁਰੱਤ ਕੀਤੀ ਸੀ ਕਿ ਉਸ ਦਾ ਆਪਣਾ ਧਰਮ ਉਤਨਾ ਹੀ ਸੱਚਾ ਹੈ ਜਿਤਨਾ ਕਿ ਇਸਲਾਮ।[2] ਇਲਾਹੀ ਨੂਰ 'ਚ ਰੱਤੇ ਭਗਤ ਸਧਨੇ ਨੂੰ ਨੀਂਹ ਵਿੱਚ ਚਿਣਨ ਦਾ ਹੁਕਮ ਦਿੱਤਾ ਭਾਵੇਂ ਉਹ ਨੀਂਹ ਵਿੱਚ ਚਿਣਾਏ ਨਾ ਜਾ ਸਕੇ।

ਮੱਧ ਕਾਲ ਦੇ ਉਸ ਦੌਰ ਵਿਚ, ਜਦੋਂ ਜਬਰ ਬਹੁਤ ਵਧਿਆ ਸੀ ਅਤੇ ਜਾਬਰ ਹਾਕਮਾਂ ਦਾ ਰਾਜਸੀ ਤੌਰ ਤੇ ਮੁਕਾਬਲਾ ਕਰਨਾ ਕਠਿਨ ਸੀ, ਤਾਂ ਸਾਹਿਤਕਾਰਾਂ ਨੇ ਲੋਕਾਂ ਨੂੰ ਅਧਿਆਤਮਕ ਓਟ ਜਾਂ ਆਤਮਕ ਸਹਾਰਾ ਦਿੱਤਾ।[3] ਚਾਰ ਚੁਫੇਰੇ ਅਗਿਆਨ ਹੀ ਅਗਿਆਨ ਪਸਰਿਆ ਪਿਆ ਸੀ। ਲੋਕੀਂ ਜੀਵਨ ਦੀਆਂ ਸੁਚੱਜੀਆਂ ਅਤੇ ਸ੍ਰੇਸ਼ਟ ਕੀਮਤਾਂ ਨਾਲੋਂ ਆਪਣਾ ਰਿਸ਼ਤਾ ਤੋੜ ਚੁੱਕੇ ਸਨ। ਧਾਰਮਿਕ ਆਗੂ ਧਰਮ ਦੇ ਕਲਿਆਣਕਾਰੀ ਅਰਥਾਂ ਅਤੇ ਗਤੀਸ਼ੀਲ ਹਸਤੀ ਨੂੰ ਭੁੱਲਕੇ ਵਹਿਮਾਂ ਭਰਮਾਂ ਦਾ ਸ਼ਿਕਾਰ ਹੋ ਚੁੱਕੇ ਸਨ। ਧਰਮ ਆਂਤਰਿਕ ਸਚਿਆਰਤਾ ਅਤੇ ਨੈਤਿਕ ਉਚਾਈ ਪੈਦਾ ਕਰਨ ਦੀ ਥਾਂ ਬਾਹਰਲੇ ਭੇਖ ਅਤੇ ਝੂਠੇ ਕਰਮ-ਕਾਂਡਾਂ ਹੇਠ ਦੱਬ ਕੇ ਰਹਿ ਗਿਆ ਸੀ। ਬ੍ਰਾਹਮਣਾਂ ਦੇ ਧਾਰਮਿਕ ਜੀਵਨ ਵਿਚੋਂ ਧਰਮ ਦੇ ਅਸਲ ਅਰਥ ਲੁਪਤ ਹੋ ਚੁੱਕੇ ਸਨ। ਉਹ ਮੜ੍ਹੀਆਂ ਮਸਾਣਾਂ ਨੂੰ ਪੂਜਣ, ਵੱਖ ਵੱਖ ਤਰ੍ਹਾਂ ਦੇ ਟਿੱਕੇ ਲਾਉਣ, ਜਨੇਊ, ਪਾਉਣ, ਤੀਰਥ ਯਾਤਰਾ ਕਰਨ ਅਤੇ ਹੋਰ ਇਸ ਤਰ੍ਹਾਂ ਦੇ ਕੂੜ ਦੇ ਕਰਮ-ਕਾਂਡਾਂ ਨੂੰ ਹੀ ਧਰਮ ਬਣਾ ਬੈਠੇ ਸਨ। ਭਾਰਤੀ ਹਿੰਦੂ ਸਮਾਜ ਮੁਸਲਮਾਨਾਂ ਦੀ ਧਾਰਮਿਕ ਕੱਟੜਤਾ ਕਾਰਣ ਅਤਿ ਸੰਕਟ ਵਿਚੋਂ ਦੀ ਗੁਜ਼ਰ ਰਿਹਾ ਸੀ। ਅਜਿਹੀ ਸਥਿਤੀ ਵਿੱਚ ਕਿਸੇ ਨੂੰ ਇਨਸਾਫ਼ ਮਿਲਣ ਦੀ ਸੰਭਾਵਨਾ ਨਹੀਂ ਸੀ। ਭਾਰਤ ਦੀ ਇਸ ਸਥਿਤੀ ਨੇ ਮਾਨਵ ਹਿਤੈਸ਼ੀ ਭਗਤਾਂ ਲਈ ਇਨਸਾਫ਼ ਦਾ ਰਾਹ ਲਭਣ ਲਈ ਭੂਮਿਕਾ ਤਿਆਰ ਕੀਤੀ। ਹਰ ਲਹਿਰ ਵਾਂਗ ਭਗਤੀ ਲਹਿਰ ਵੀ ਸਮੇਂ ਦੀ ਲੋੜ ਅਨੁਸਾਰ ਉਠੀ ਤੇ ਇਸ ਦੇ ਉਭਰਨ ਵਿਚ ਰਾਜਨੀਤਕ ਤੇ ਸਭਿਆਚਾਰਕ ਹਾਲਤਾਂ ਦਾ ਬਹੁਤ ਹੱਥ ਸੀ। ਵਧੇਰੇ ਕਰਕੇ ਇਹ ਸਮਾਜਿਕ ਗੁਲਾਮੀ ਤੇ ਬ੍ਰਾਹਮਣਵਾਦ ਦੇ ਫਲਸਫੇ ਵਿਰੁਧ ਪ੍ਰਤਿਕਰਮ ਦਾ ਸਿੱਟਾ ਸੀ।[4]

ਮਧ-ਕਾਲੀਨ ਪੰਜਾਬ ਵਿਚ ਇਸਤਰੀਆਂ ਦਾ ਸਮਾਜ ਵਿਚ ਕੋਈ ਵਿਸ਼ੇਸ਼ ਸਥਾਨ ਨਹੀਂ ਸੀ। ਅਮੀਰ ਇਸਤਰੀ ਨੂੰ ਭੋਗ ਵਿਲਾਸ ਦਾ ਸਾਧਨ ਸਮਝਕੇ ਅਨੇਕ ਵਿਆਹ ਰਚਾ ਲੈਂਦੇ, ਉਹ ਵਿਦਿਆ ਤੋਂ ਵਾਂਝੀਆਂ ਰੱਖੀਆਂ ਜਾਂਦੀਆਂ ਸਨ। ਸਤੀ ਦੀ ਰਸਮ ਇਕ ਅਜਿਹੀ

ਪਰਪੰਰਾ ਸੀ ਜੋ ਉਸ ਸਮੇਂ ਦੇ ਸਮਾਜ ਵਿਚ ਬੜੀ ਪਵਿੱਤਰ ਸਮਝੀ ਜਾਂਦੀ ਸੀ। ਪਤੀ ਦੀ ਮੌਤ ਨਾਲ ਪਤਨੀ ਦੇ ਜਿਉਂਦੇ ਰਹਿਣ ਦੇ ਸਾਰੇ ਅਧਿਕਾਰ ਖ਼ਤਮ ਹੋ ਜਾਂਦੇ ਸਨ ਅਤੇ ਜੋ ਆਪਣੇ ਪਤੀ ਦੀ ਲਾਸ਼ ਨਾਲ ਨਹੀਂ ਸਨ ਸੜਦੀਆਂ, ਉਨ੍ਹਾਂ ਨੂੰ ਸਮਾਜ ਵਿਚ ਘ੍ਰਿਣਾ ਦੀ ਨਜ਼ਰ ਨਾਲ ਵੇਖਿਆ ਜਾਂਦਾ ਸੀ।

ਮੂਲ ਰੂਪ ਵਿਚ ਭਾਰਤ ਵਿਚ ਦੋ ਜਾਤੀਆਂ-ਹਿੰਦੂ ਤੇ ਮੁਸਲਮਾਨ ਸਨ। ਹਿੰਦੂ ਜਾਤੀ ਕਈ ਤਰ੍ਹਾਂ ਦੀਆਂ ਉਪ-ਜਾਤੀਆਂ ਵਿਚ ਵੰਡੀ ਹੋਈ ਸੀ। ਬ੍ਰਾਹਮਣ ਅਤੇ ਕਸ਼ੱਤਰੀਆਂ ਨੂੰ ਆਦਰਯੋਗ ਨਿਗਾਹ ਨਾਲ ਵੇਖਿਆ ਜਾਂਦਾ ਸੀ। ਮੁਸਲਮਾਨ ਸੱਯਦ, ਖ਼ਾਨ, ਕਾਜ਼ੀ ਅਤੇ ਸ਼ੇਖ਼ ਆਦਿ ਉਪ-ਜਾਤੀਆਂ ਵਿਚ ਵੰਡੇ ਹੋਏ ਸਨ। ਵਿੱਦਿਆ ਦੇ ਪ੍ਰਬੰਧ ਲਈ ਮਸੀਤ ਅਤੇ ਮੰਦਰ ਵਿਚ ਪ੍ਰਬੰਧ ਕੀਤਾ ਜਾਂਦਾ ਸੀ। ਡਾ. ਨਿੱਜਰ ਅਨੁਸਾਰ ਹਰੇਕ ਮਸੀਤ ਵਿਚ ਕੁਰਾਨ ਪੜ੍ਹਾਉਣ ਦਾ ਪ੍ਰਬੰਧ ਸੀ।[5]

ਸਮੇਂ ਦੇ ਪੰਡਿਤ, ਜੋਗੀ, ਤਪੱਸਵੀ ਅਤੇ ਅਨੇਕ ਕਿਸਮ ਦੇ ਹੋਰ ਸਾਧਕ ਆਪਣੇ ਆਪ ਵਿਚ ਮਸਤ ਸਨ। ਹਰ ਕੋਈ ਇਤਨਾ ਹੰਕਾਰਿਆ ਹੋਇਆ ਸੀ ਕਿ ਕੋਈ ਕਿਸੇ ਦੀ ਗੱਲ ਸੁਣਨ ਨੂੰ ਤਿਆਰ ਨਹੀਂ ਸੀ।

ਪੰਡਿਤ ਜਨ ਮਾਤੇ ਪੜ੍ਹਿ ਪੁਰਾਨ॥
ਜੋਗੀ ਮਾਤੇ ਜੋਗ ਧਿਆਨ॥
ਸੰਨਿਆਸੀ ਮਾਤੇ ਅਹੰਮੇਵ॥
ਤਪਸੀ ਮਾਤੇ ਤਪ ਕੈ ਭੇਵ॥

(ਬਸੰਤ, ਆਦਿ ਗ੍ਰੰਥ, ਪੰਨੇ 1193)

ਪੁਜਾਰੀ ਸੁਆਰਥੀ ਬਣ ਚੁੱਕੇ ਸਨ ਅਤੇ ਲੋਕਾਂ ਵਿਚ ਵਹਿਮ-ਭਰਮ ਪੈਦਾ ਕਰ ਰਹੇ ਸਨ।[6] ਉਸ ਵੇਲੇ ਦੇ ਯੁੱਗ ਨੂੰ ਭਗਤ ਕਬੀਰ ਜੀ ਨੇ ਦੋ ਤੁਕਾਂ ਵਿਚ ਇਸ ਤਰ੍ਹਾਂ ਬਿਆਨ ਕੀਤਾ:

(ੳ) ਕਨਿਕ ਕਾਮਿਨੀ ਜੁਗ ਬਿਉਹਾਰ॥[7] (343)
(ਅ) ਬਿਖਿਆ ਬਿਆਪਿਆ ਸਗਲ ਸੰਸਾਰੁ॥

(ਗਉੜੀ, ਆਦਿ ਗ੍ਰੰਥ, ਪੰਨਾ 328)

ਭਾਵ, ਸਮੇਂ ਦਾ ਝੁਕਾ ਕਨਿਕ, ਕਾਮਿਨੀ ਵਲ ਹੈ, ਜੀਵ ਮੌਤ ਨੂੰ ਭੁਲਕੇ ਧਨ ਅਤੇ ਇਸਤਰੀ, ਇਨ੍ਹਾਂ ਦੋਹਾਂ ਦੇ ਰੁਝੇਵੇਂ ਵਿਚ ਮਸਤ ਹੈ। ਸਾਰਾ ਸੰਸਾਰ ਹੀ ਮਾਇਆ ਨਾਲ ਨਪਿਆ ਹੋਇਆ ਹੈ। ਮਾਇਆ ਸਾਰੇ ਕੁਟੰਬ ਨੂੰ ਡੋਬੀ ਬੈਠੀ ਹੈ।[8] ਕਬੀਰ ਅਤੇ ਰਵਿਦਾਸ ਸਮਾਜਿਕ ਸਾਰ ਨੂੰ ਸਮਝ ਕੇ ਕਹਿੰਦੇ ਹਨ ਕਿ ਸੰਸਾਰ ਵਿਚ ਅਜੀਬ ਤਮਾਸ਼ਾ ਹੋ ਰਿਹਾ ਹੈ ਕਿ ਜੀਵ ਦਹੀ ਦੇ ਭੁਲੇਖੇ ਪਾਣੀ ਰਿੜਕ ਰਿਹਾ ਹੈ, ਮੂਰਖ ਜੀਵ ਮਨ-ਭਾਉਂਦੇ ਵਿਚਾਰ ਮਾਣਦਾ, ਹੱਸਦਾ ਤੇ ਖੋਤੇ ਵਾਂਗ ਹੀਂਗ਼ਦਾ ਰਹਿੰਦਾ ਹੈ। ਮਿੱਟੀ ਦਾ ਪੁਤਲਾ ਕਿਹਾ ਹਾਸੋ-ਹੀਣਾ ਹੋ ਕੇ ਨਚ ਰਿਹਾ ਹੈ। ਜਦ ਧਨ ਮਿਲ ਜਾਂਦਾ ਹੈ ਤਾਂ ਹੰਕਾਰ ਕਰਨ ਲੱਗ ਪੈਂਦਾ ਹੈ, ਪਰ ਜੇ ਗੁਆਚ ਜਾਏ ਤਾਂ ਰੋਂਦਾ ਹੈ, ਦੁਖੀ ਹੁੰਦਾ ਹੈ।

(ੳ) ਐਸੋ ਅਚਰਜੁ ਦੇਖਿਓ ਕਬੀਰ॥
ਦਧਿ ਕੈ ਭੋਲੇ ਬਿਰੋਲੈ ਨੀਰੁ॥ ਰਹਾਉ॥

ਹਰੀ ਅੰਗੂਰੀ ਗਦਹਾ ਚਰੈ ॥
ਨਿਤ ਉਠਿ ਹਾਸੈ ਹੀਗੈ ਮਰੈ।

(ਗਉੜੀ, ਆਦਿ ਗ੍ਰੰਥ, ਪੰਨਾ 326)

(ਅ) ਮਾਟੀ ਕੋ ਪੁਤਰਾ, ਕੈਸੇ ਨਚਤੁ ਹੈ ॥
ਦੇਖੈ ਦੇਖੈ ਸੁਨੈ ਬੋਲੈ, ਦਉਰਿਓ ਫਿਰਤੁ ਹੈ ॥ ਰਹਾਉ ॥
ਜਬ ਕਛੁ ਪਾਵੈ, ਤਬ ਗਰਬੁ ਕਰਤੁ ਹੈ ॥
ਮਾਇਆ ਗਈ ਤਬ ਰੋਵਨੁ ਲਗਤੁ ਹੈ ॥ (ਪੰਨਾ 487)

ਬ੍ਰਾਹਮਣ ਭਾਵੇਂ ਕਿਤਨਾ ਵੀ ਅਨੈਤਿਕ ਕਾਰਜ ਕਰਦੇ ਹੋਣ, ਸ਼੍ਰੇਸ਼ਟ ਮੰਨੇ ਜਾਂਦੇ ਹਨ। ਪਰ ਸੂਦਰ ਜੇ ਚੰਗਾ ਕੰਮ ਵੀ ਕਰਦੇ ਸਨ ਤਾਂ ਉਹ ਵੀ ਨਿੰਦਿਆ ਜਾਂਦਾ ਸੀ। ਬ੍ਰਾਹਮਣ ਲੋਕ ਆਪਣੇ ਆਪ ਨੂੰ ਹੋਰਨਾਂ ਤੋਂ ਵੱਧ ਅਧਿਕਾਰਾਂ ਦੇ ਪਾਤਰ ਮੰਨਦੇ ਸਨ। ਪਰ ਕਬੀਰ ਜੀ ਉਨ੍ਹਾਂ ਨੂੰ ਦਸਦੇ ਹਨ ਕਿ ਸਾਰੇ ਜੀਵਾਂ ਦੀ ਉਤਪੱਤੀ ਪਰਮਾਤਮਾ ਦੀ ਅੰਸ਼ ਤੋਂ ਹੋਈ ਹੈ। ਕਬੀਰ ਜੀ ਬ੍ਰਾਹਮਣਾ ਤੋਂ ਪ੍ਰਸ਼ਨ ਪੁਛਦੇ ਹਨ ਕਿ ਤੁਸੀਂ ਕਿਵੇਂ ਬ੍ਰਾਹਮਣ ਬਣ ਗਏ ਅਤੇ ਅਸੀਂ ਕਿਵੇਂ ਸੂਦਰ ਬਣੇ। ਕੀ ਸਾਡੀਆਂ (ਭਾਵ ਸੂਦਰਾਂ ਦੀਆਂ) ਨਾੜਾਂ ਵਿੱਚ ਲਹੂ ਗੇੜਾ ਖਾਂਦਾ ਹੈ ਤੇ ਤੇਰੀਆਂ (ਭਾਵ ਬ੍ਰਾਹਮਣਾ ਦੀਆਂ) ਵਿੱਚ ਦੁੱਧ ਚੱਕਰ ਕੱਟਦਾ ਹੈ।

ਗਰਭ ਵਾਸ ਮਹਿ ਕੁਲੁ ਨਹੀਂ ਜਾਤੀ ॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥
ਕਹੁ ਰੇ ਪੰਡਿਤ, ਬਾਮਨ ਕਬ ਕੇ ਹੋਏ ॥
ਬਾਮਨ ਕਹਿ ਕਹਿ ਜਨਮੁ ਮਤ ਖੋਏ ॥ ਰਹਾਉ ॥
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀਂ ਆਇਆ ॥

(ਗਉੜੀ, ਆਦਿ ਗ੍ਰੰਥ, ਪੰਨਾ 324)

ਪੰਜਵੇਂ ਗੁਰੂ ਅਰਜਨ ਦੇਵ ਜੀ ਨੇ ਇਕ ਸ਼ਬਦ ਰਾਗ ਆਸਾ ਵਿੱਚ 'ਭਗਤ ਧੰਨੇ' ਨਾਂ ਹੇਠ ਲਿਖਿਆ ਹੈ ਜਿਸ ਅਨੁਸਾਰ ਨਾਮਦੇਵ, ਕਬੀਰ, ਰਵਿਦਾਸ, ਸੈਣ ਆਦਿ ਦੀ ਨੀਵੀਂ ਜ਼ਾਤ ਸੀ ਪਰ ਉਹ ਆਪਣੀ ਭਗਤੀ ਸਦਕਾ ਮਹਾਨ ਵਿਅਕਤੀ ਬਣ ਗਏ।

ਗੋਬਿੰਦ ਗੋਬਿੰਦ ਗੋਬਿੰਦ ਸੰਗਿ, ਨਾਮਦੇਉ ਮਨੁ ਲੀਣਾ ॥
ਆਢ ਦਾਮ ਕੋ ਛੀਪਰੋ, ਹੋਇਓ ਲਾਖੀਣਾ ॥ ਰਹਾਉ ॥
ਬੁਨਨਾ ਤਨਨਾ ਤਿਆਗਿ ਕੈ, ਪ੍ਰੀਤਿ ਚਰਨ ਕਬੀਰਾ ॥
ਨੀਚ ਕੁਲਾ ਜੋਲਾਹਰਾ, ਭਇਓ ਗੁਨੀਯ ਗਹੀਰਾ ॥
ਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥
ਪਰਗਟੁ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ ॥
ਨਾਈ ਬੁਤਕਾਰੀਆ, ਓਹੁ ਘਰਿ ਘਰਿ ਸੁਨਿਆ ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥
ਇਹ ਬਿਧਿ ਸੁਨਿ ਕੈ ਜਾਟਰੋ, ਉਠਿ ਭਗਤੀ ਲਾਗਾ ॥
ਮਿਲੇ ਪ੍ਰਤਖਿ ਗੁਸਾਈਆ, ਧੰਨਾ ਵਡ ਭਾਗਾ ॥

(ਆਸਾ, ਆਦਿ ਗ੍ਰੰਥ, 487)

ਆਪਣੇ ਸਮੇਂ ਦੇ ਯਥਾਰਥ ਉੱਤੇ ਕਾਟਵਾਂ ਵਿਅੰਗ ਅਤੇ ਤਰਕਸ਼ੀਲ ਪੱਜ ਦੱਸਦੇ ਕਬੀਰ ਕਹਿੰਦਾ ਹੈ ਕਿ ਜੇ ਸੁੰਨਤ ਕਰਕੇ ਮੁਸਲਮਾਨ ਹੋਈਦਾ ਹੈ, ਤਾਂ ਤੀਵੀਂ ਦਾ ਕੀ ਕਰੀਏ ? ਅਰਧ-ਅੰਗੀ ਇਸਤਰੀ ਦਾ ਸਾਥ ਤਾਂ ਛੁਟਦਾ ਨਹੀਂ। ਇਸ ਤਰ੍ਹਾਂ ਮੋਮਨ ਵੀ ਅੱਧਾ ਹਿੰਦੂ ਰਹਿੰਦਾ ਹੈ ਇਸ ਤੋਂ ਤਾਂ ਚੰਗਾ ਹੈ ਕਿ ਹਿੰਦੂ ਹੀ ਰਹੀਏ,

ਹਿੰਦੂ ਤੁਰਕ ਕਹਾ ਤੇ ਆਏ, ਕਿਨਿ ਏਹ ਰਾਹ ਚਲਾਈ॥

............ .............. ...............

ਅਰਧਸਰੀਰੀ ਨਾਰਿ ਨ ਛੋਡੈ, ਤਾ ਤੇ ਹਿੰਦੂ ਹੀ ਰਹੀਐ॥

(ਆਸਾ, ਆਦਿ ਗ੍ਰੰਥ, ਪੰਨਾ 477)

ਧਰਮ ਦਾ ਵਾਸਤਵਿਕ ਸਰੂਪ ਲੋਪ ਹੋ ਚੁੱਕਾ ਸੀ, ਜਿਸ ਦਾ ਭਰਪੂਰ ਚਿਤਰਣ ਭਗਤ-ਬਾਣੀ ਵਿਚ ਹੋਇਆ ਹੈ। ਜਿਵੇਂ ਉੱਪਰ ਜ਼ਿਕਰ ਕੀਤਾ ਹੈ ਕਿ ਭਾਰਤ ਵਿੱਚ ਸਮੁੱਚੀਆਂ ਸਮਾਜਿਕ ਕਦਰਾਂ ਨੂੰ ਧਾਰਮਿਕ ਆਧਾਰ ਪ੍ਰਾਪਤ ਸੀ। ਵਾਸਤਵ ਵਿੱਚ ਇਥੇ ਵਿਅਕਤੀ ਧਰਮ ਅਤੇ ਸਮਾਜ ਦੋਹਾਂ ਦਾ ਮਿਲਣ ਬਿੰਦੂ ਰਿਹਾ ਹੈ। ਇਸ ਲਈ ਧਰਮ ਦੇ ਦੂਸ਼ਿਤ ਹੋ ਜਾਣ ਨਾਲ ਸਮਾਜਿਕ ਸਥਿਤੀ ਦੂਸ਼ਿਤ ਹੋ ਚੁੱਕੀ ਸੀ।

ਭਗਤਾਂ ਨੇ ਭਿੰਨ ਭਿੰਨ ਪ੍ਰਕਾਰ ਦੀਆਂ ਸਾਧਨਾਵਾਂ ਦੀ ਜਟਿਲਤਾ ਹਿੰਦੂ ਅਤੇ ਇਸਲਾਮ ਧਰਮ ਦੇ ਬਾਹਰੀ ਅਡੰਬਰਾਂ, ਪਾਖੰਡਾਂ, ਅੰਧਵਿਸ਼ਵਾਸਾਂ ਦਾ ਬੜੀ ਸਪਸ਼ਟਤਾ ਨਾਲ ਵਿਸ਼ਲੇਸ਼ਣ ਕੀਤਾ ਹੈ। ਉਨ੍ਹਾਂ ਨੇ ਪੋਥੀਧਾਰਾ ਪਾਂਡੇ, ਪੂਰਾਨ-ਪਾਠੀ ਪੰਡਤ, ਮਾਲਾ ਪਹਿਣੇ ਬ੍ਰਾਹਮਣ, ਤਿਲਕਧਾਰੀ ਬ੍ਰਾਹਮਣ, ਵੇਦ-ਪਾਠੀ ਵਿਦਵਾਨ, ਭਸਮ ਲਗਾਏ ਜੋਗੀ, ਸਨਿਆਸੀ, ਨਾਗੇ ਸਾਧੂ, ਧੋਖੇਬਾਜ਼ ਤਾਂਤਰਿਕ, ਕਪਟੀ ਪੁਜਾਰੀ, ਬਾਂਗਾਂ ਦਿੰਦੇ ਮੁਲਾਂ, ਕੁਰਾਨ ਦੀਆਂ ਆਇਤਾਂ ਪੜ੍ਹਦੇ ਮੌਲਵੀ, ਮੁਰਗੇ ਮਾਰਦੇ ਕਾਜ਼ੀ, ਹੱਜ ਤੋਂ ਵਾਪਸ ਆ ਕੇ ਪਾਪ ਕਰਦੇ ਹਾਜ਼ੀ ਆਦਿ ਸਭ ਦੇ ਨੈਤਿਕ ਔਗੁਣਾਂ ਨੂੰ ਬੜੀ ਦਲੇਰੀ ਨਾਲ ਉਜਾਗਰ ਕੀਤਾ। ਇਸ ਤਰ੍ਹਾਂ ਪ੍ਰਚਲਿਤ ਕਰਮ-ਕਾਂਡ-, ਬੁੱਤ ਪ੍ਰਸਤੀ, ਉਪਵਾਸ, ਸ਼ਰਾਧ, ਬਲੀ ਆਦਿ ਦਾ ਵਿਰੋਧ ਕੀਤਾ ਅਤੇ ਮਨੁੱਖ ਨੂੰ ਆਤ੍ਰਿਕ ਦ੍ਰਿਸ਼ਟੀ ਤੋਂ ਸਦਾਚਾਰੀ ਹੋਣ ਦਾ ਸੰਦੇਸ਼ ਦਿੱਤਾ। ਭਗਤਾਂ ਨੇ ਸੁਆਹ ਮਲਦੇ ਫਿਰਦੇ ਸਾਧੂਆਂ ਦੀ ਭਭੂਤੀ, ਤਿਲਕ, ਕੰਠਮਾਲਾ ਡੰਡਾਂ, ਸਭ ਬਾਹਰੀ ਭੇਖਾਂ ਦਾ ਖੰਡਨ ਕੀਤਾ ਹੈ। ਕਬੀਰ ਦੇ ਉਪਦੇਸ਼ ਅਨੁਸਾਰ ਇਨ੍ਹਾਂ ਦਿਖਾਵੇ ਦੇ ਕਰਮ-ਕਾਂਡਾਂ ਨੂੰ ਕਰਨ ਕਰਕੇ ਕਦੀ ਵੀ ਪਾਪਾਂ ਦੀ ਮੈਲ ਨਹੀਂ ਉਤਾਰੀ ਜਾ ਸਕਦੀ ਜਿਸ ਨਾਲ ਮਨ ਦੀ ਮਲੀਨਤਾ ਦੂਰ ਹੁੰਦੀ ਹੈ।

ਗ੍ਰਿਹੁ ਤਜਿ, ਬਨ ਖੰਡ ਜਾਇਐ, ਚੁਨਿ ਖਾਈਐ ਕੰਦਾ॥
ਅਜਹੁ ਬਿਕਾਰ ਨਾ ਛੋਡਈ, ਪਾਪੀ ਮਨੁ ਮੰਦਾ॥

(ਬਿਲਾਵਲ, ਆਦਿ ਗ੍ਰੰਥ, ਪੰਨਾ 855)

ਨਗਨ ਫਿਰਤ ਜੌ ਪਾਈਐ ਜੋਗੁ॥
ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥
ਕਿਆ ਨਾਗੇ ਕਿਆ ਬਾਧੇ ਚਾਮ॥
ਜਬ ਨਹੀ ਚੀਨਸਿ ਆਤਮ ਰਾਮ॥ ਰਹਾਉ॥

(ਗਉੜੀ, ਆਦਿ ਗ੍ਰੰਥ ਪੰਨਾ 324)

ਅੰਤਰੁ ਮਲਿ ਨਿਰਮਲੁ ਨਹੀਂ ਕੀਨਾ, ਬਾਹਰਿ ਭੇਖ ਉਦਾਸੀ॥
ਹਿਰਦੈ ਕਮਲੁ ਘਟਿ ਬ੍ਰਹਮੁਨ ਚੀਨਾ, ਕਾਹੇ ਭਇਆ ਸੰਨਿਆਸੀ॥

(ਗੁਜਰੀ, ਆਦਿਕ ਗ੍ਰੰਥ ਪੰਨਾ, 525)

ਭਗਤਾਂ ਦਾ ਸੰਦੇਸ਼ ਕਿਸੇ ਮਤ-ਵਿਸ਼ੇਸ਼ ਜਾਂ ਸੰਪ੍ਰਦਾਇ-ਵਿਸ਼ੇਸ਼ ਜਾਂ ਜਾਤੀ-ਵਿਸ਼ੇਸ਼ ਦੀਆਂ ਸੀਮਾਵਾਂ ਵਿੱਚ ਬੰਧਾ ਨਹੀਂ ਸੀ, ਸਗੋਂ ਮਾਨਵ-ਮਾਤਰ ਲਈ ਦਿਸ਼ਾ-ਸੰਦੇਸ਼ ਸੀ। ਹਿੰਦੂਆਂ ਤੇ ਮੁਸਲਮਾਨਾ ਦੋਹਾਂ ਦੇ ਬਾਹਰੀ ਅੰਡਬਰਾਂ ਦੀ ਤਿਖੀ ਆਲੋਚਨਾ ਕੀਤੀ। ਭਗਤ ਇਹੋ ਜਿਹੇ ਲੋਕਾਂ ਨੂੰ ਪਸੰਦ ਨਹੀਂ ਸਨ ਕਰਦੇ ਜੋ ਧਾਰਮਿਕ ਵਿਖਾਵਾ ਕਰਦੇ ਸਨ, ਪਰ ਨਾਲ ਹੀ ਜੀਵ ਹੱਤਿਆ ਵੀ ਕਰਦੇ ਸਨ। ਜੋ ਆਪਣੇ ਅਸਤਿਤਵ ਨੂੰ ਹੀ ਜਾਣਦੇ ਹਨ ਅਤੇ ਦੂਜਿਆਂ ਦੀ ਹੋਂਦ ਨੂੰ ਸਵੀਕਾਰ ਨਹੀਂ ਕਰਦੇ, ਉਨ੍ਹਾਂ ਬਾਰੇ ਕਬੀਰ ਸਾਹਿਬ ਲਿਖਦੇ ਹਨ।

ਰੋਜਾ ਧਰੈ, ਨਾਵੈ ਅਲਹੁ, ਸੁਆਦਤਿ ਜੀਅ ਸੰਘਾਰੈ॥
ਆਪਾ ਦੇਖਿ, ਅਵਰ ਨਹੀ ਦੇਖੈ, ਕਾਹੇ ਕਉ ਝਖ ਮਾਰੈ॥

(ਆਸਾ, ਆਦਿ ਗ੍ਰੰਥ, ਪੰਨਾ 483)

ਇਸ ਸਮੇਂ ਵਿਚ, ਸਪਸ਼ਟ ਹੈ ਕਿ ਭਾਰਤ ਦੀਆਂ ਉੱਚ-ਸ਼੍ਰੇਣੀਆਂ ਧਰਮ ਨੂੰ ਓਟ ਬਣਾ ਕੇ ਆਪਣੇ ਸਵਾਰਥ ਦੀ ਪੂਰਤੀ ਕਰਨ ਦੇ ਮਾਰਗ ਦੇ ਚਲ ਰਹੀਆਂ ਸਨ। ਸਾਧਾਰਣ ਲੋਕਾਂ ਵਿਚ ਵਾਸਤਵਿਕ ਧਰਮ ਦਾ ਪ੍ਰਚਾਰ ਕਰਨ ਅਤੇ ਉਨ੍ਹਾਂ ਦੀ ਅਧਿਆਤਮਕ ਉੱਨਤੀ ਕਰਨ ਦੀ ਬਜਾਇ ਇਹ ਅੰਡੰਬਰ-ਯੁਕਤ ਕ੍ਰਿਆਵਾਂ ਦਾ ਪ੍ਰਚਾਰ ਕਰ ਰਹੀਆਂ ਸਨ। ਅਜਿਹੀ ਚੇਤਨਾ ਨਾਲ ਹੀ ਭਗਤਾਂ ਨੇ ਹਿੰਦੂਆਂ ਅਤੇ ਮੁਸਲਮਾਨਾਂ ਦੀ ਸਖ਼ਤ ਆਲੋਚਨਾ ਕੀਤੀ ਜੋ ਬਾਹਰੀ ਦਿਖਾਵੇ ਦੀ ਪੂਜਾ ਬੰਦਗੀ ਕਰਦੇ ਸਨ ਅਤੇ ਈਸ਼ਵਰ ਦੇ ਗਿਆਨ ਦੀ ਪ੍ਰਾਪਤੀ ਤੋਂ ਦੂਰ ਹੀ ਰਹਿੰਦੇ ਹਨ।

ਬੁਤ ਪੂਜਿ ਹਿੰਦੂ ਪੂਜਿ ਮੂਏ, ਤੁਰਕ ਮੂਏ ਸਿਰ ਨਾਈ॥
ਓਇ ਲੇ ਜਾਰੇ, ਓਇ ਲੇ ਗਾਡੇ, ਤੇਰਿ ਗਤਿ ਦੂਹੂ ਨ ਪਾਈ॥

(ਸੋਰਠਿ, ਆਦਿ ਗ੍ਰੰਥ, ਪੰਨਾ 655)

ਕਬੀਰ ਜੀ ਨੇ ਸਮਕਾਲੀਨ ਸਮਾਜਿਕ ਸਥਿਤੀ ਨੂੰ ਹੇਠਲੀ ਇੱਕ ਤੁੱਕ ਵਿੱਚ ਬਿਆਨ ਕਰ ਦਿੱਤਾ ਹੈ:

ਕਹੁ ਕਬੀਰ ਪਰਗਟੁ ਭਈ ਖੇਡ॥
ਲੇਲੇ ਕਉ ਚੂਘੈ ਨਿਤ ਭੇਡ॥

(ਗਉੜੀ ਆਦਿ ਗ੍ਰੰਥ ਪੰਨਾ 326)

ਅਰਥਾਤ ਮੈਨੂੰ ਸੰਪੂਰਣ ਗਿਆਨ ਹੋ ਗਿਆ ਹੈ ਕਿ ਮੇਰੀ ਦੁਨੀਆਂ ਵਿਚ ਸਭ ਕੁਝ ਉਲਟ ਹੋ ਰਿਹਾ ਹੈ, ਜੀਵਨ ਵਿੱਚ ਮਨੁੱਖੀ ਕਦਰਾਂ ਦੀ ਬਜਾਇ ਅਣ-ਮਨੁੱਖੀ ਕਦਰਾਂ ਦਾ ਸੰਚਾਰ ਹੋ ਰਿਹਾ ਹੈ। ਮੁੱਲਾਂ (ਵੈਲੀਉਜ਼) ਦਾ ਸਥਾਨਾਂਤਰਣ ਹੋ ਗਿਆ ਹੈ। ਲੋਕਾਂ ਦੀ ਅਨੁਕ੍ਰਿਆ (Response) ਸੱਚ ਦੀ ਬਜਾਇ ਕੂੜ ਵੱਲ ਹੋ ਰਹੀ ਹੈ। ਇਸੇ ਕਰਕੇ ਸਾਰਾ ਮੈਲਾ ਹੋ ਗਿਆ ਹੈ।

ਹਿੰਦੂ ਧਰਮ ਦੀ ਗਤੀਸ਼ੀਲਤਾ ਅਤੇ ਜੀਵਨ ਨਾਲ ਇਸ ਦਾ ਸੰਬੰਧ ਜੋੜਨ ਵਾਸਤੇ ਭਗਤਾਂ ਦੀ ਇਹ ਦੇਣ ਮੌਲਿਕ ਅਤੇ ਮਹਾਨ ਹੈ। ਭਗਤਾਂ ਨੇ ਬਾਹਰੀ ਦਿਖਾਵੇ ਦੀ ਥਾਂ ਆਪਾ-ਚਾਨਣ ਜਾਂ ਆਤਮ-ਸ਼ੁੱਧੀ ਤੇ ਵਧੇਰੇ ਜ਼ੋਰ ਦਿੱਤਾ। ਇਉਂ ਭਗਤਾਂ ਨੇ ਮਧਯੁਗ ਦੇ

ਧਰਮ ਅਤੇ ਸਮਾਜ ਨੂੰ ਨਾਸ਼ ਹੋਣ ਤੋਂ ਬਚਾਇਆ। ਇਸ ਦੇ ਨਾਲ ਹੀ ਉਨ੍ਹਾਂ ਧਰਮ ਨੂੰ ਉੱਚੀਆਂ ਨੈਤਿਕ ਕੀਮਤਾਂ ਅਤੇ ਆਤਮਿਕ ਪੰਧ ਦੇ ਸਹੀ ਰਾਹਾਂ ਤੇ ਪਾਉਣ ਦਾ ਪਰ-ਉਪਕਾਰ ਕੀਤਾ।

ਭਗਤਾਂ ਤੋਂ ਪੂਰਵਲੇ ਧਾਰਮਿਕ ਦ੍ਰਿਸ਼ਟੀਕੋਣ ਵਿੱਚ ਸੰਸਾਰ ਦੀ ਕੋਈ ਮਹੱਤਤਾ ਨਹੀਂ ਸੀ। ਹਿੰਦੂਆਂ ਦੇ ਜੀਵਨ ਦੇ ਚਾਰ ਆਸ਼ਰਮਾਂ ਵਿਚੋਂ ਸੰਨਿਆਸ ਵੀ ਇਕ ਆਸ਼ਰਮ ਸੀ। ਇਸੇ ਤਰ੍ਹਾਂ ਨਾਥਾਂ ਅਤੇ ਜੋਗੀਆਂ ਦੇ ਮਤਿ ਵੀ ਗ੍ਰਿਹਸਥ ਜੀਵਨ ਨੂੰ ਤਿਆਗ ਕੇ ਜੰਗਲਾਂ ਵਿਚ ਸੰਨਿਆਸੀਆਂ ਵਾਂਗ ਵਿਚਰਨ ਨੂੰ ਹੀ ਧਾਰਮਿਕਤਾ ਸਮਝੀ ਬੈਠੇ ਸਨ। ਭਗਤਾਂ ਨੇ ਧਰਮ ਸੰਬੰਧੀ ਇਸ ਧਾਰਨਾ ਦਾ ਵੀ ਜ਼ੋਰਦਾਰ ਸ਼ਬਦਾਂ ਵਿੱਚ ਖੰਡਨ ਕੀਤਾ। ਉਨ੍ਹਾਂ ਗ੍ਰਿਹਸਥੀ ਜੀਵਨ ਦੀ ਸਾਰਥਕਤਾ ਨੂੰ ਸਥਾਪਿਤ ਕੀਤਾ ਭਗਤਾਂ ਅਨੁਸਾਰ ਜੀਵਨ ਵਿਅਕਤੀ ਦਾ ਪਰਮ-ਲਕਸ਼ ਕੇਵਲ ਆਪ-ਮੁਕਤ ਹੋਣਾ ਹੀ ਨਹੀਂ ਸਗੋਂ ਦੂਸਰਿਆਂ ਨੂੰ ਵੀ ਉਸ ਮਾਰਗ ਤੇ ਚਲਾਕੇ ਮੁਕਤ ਕਰਵਾਉਣ ਵਾਲਾ ਹੋਣਾ ਚਾਹੀਦਾ ਹੈ। ਭਗਤਾਂ ਨੇ ਸੰਸਾਰ ਦਾ ਤਿਆਗ ਕਰਨ ਦੀ ਥਾਂ, ਜੀਵਨ ਦੇ ਸੰਘਰਸ਼ ਤੋਂ ਆਪਾ ਬਚਾਕੇ ਦੌੜਨ ਦੀ ਥਾਂ ਅਤੇ ਸਵਾਰਥ ਕਾਮ, ਕ੍ਰੋਧ, ਲੋਭ, ਮੋਹ, ਮਾਇਆ ਅਤੇ ਹਉਮੈਂ ਆਦਿ ਔਗੁਣਾਂ ਉੱਪਰ ਨਿਯੰਤਰਣ ਰੱਖਣ ਦੀ ਪ੍ਰੇਰਣਾ ਦਿੱਤੀ।

ਇਸ ਤਰ੍ਹਾਂ ਉਸ ਸਮੇਂ ਆਤਮਿਕ ਖੇਤਰ ਨੂੰ ਆਕਾਸ਼ ਦੀ ਵਸਤੂ ਨਾ ਬਣਾ ਕੇ ਸਦਾ ਲਈ ਸਮਾਜਿਕ ਜੀਵਨ ਨਾਲ ਜੋੜ ਦਿੱਤਾ। ਉਨ੍ਹਾਂ ਆਪ ਗ੍ਰਿਹਸਥ ਜੀਵਨ ਪ੍ਰਵਾਣ ਕਰਕੇ ਗ੍ਰਿਹਸਥ ਮਾਰਗ ਨੂੰ ਪਰਮ-ਲਕਸ਼ ਦੀ ਪ੍ਰਾਪਤੀ ਲਈ 'ਗਾਡੀ ਰਾਹ' ਵਜੋਂ ਸਥਾਪਿਤ ਕੀਤਾ। ਉਨ੍ਹਾਂ ਦੀ ਇਹ ਵਿਚਾਰਧਾਰਾ ਧਾਰਮਿਕਤਾ ਅਤੇ ਸਮਾਜਿਕਤਾ ਦਾ ਸੁੰਦਰ ਸੁਮੇਲ ਕਹੀ ਜਾ ਸਕਦੀ ਹੈ।

ਭਗਤਾਂ ਨੇ ਸਮਾਜਿਕ ਜੀਵਨ ਵਿਚ ਸਾਰੇ ਮਨੁੱਖਾਂ ਦੀ ਬਰਾਬਰੀ ਦਾ ਸਿਧਾਂਤ ਸਵੀਕਾਰ ਕੀਤਾ। ਉਨ੍ਹਾਂ ਅਨੁਸਾਰ ਮਨੁੱਖ ਆਪਣੇ ਕਰਮਾਂ ਕਾਰਣ ਵੱਡਾ ਜਾਂ ਛੋਟਾ ਬਣਦਾ ਹੈ। ਉਨ੍ਹਾਂ ਨੇ ਦੱਬੇ ਅਤੇ ਲਿਤਾੜੇ ਲੋਕਾਂ ਨੂੰ ਪਹਿਲੀ ਵਾਰ ਅਹਿਸਾਸ ਕਰਵਾਇਆ ਕਿ ਸਾਰੇ ਮਨੁੱਖ ਪਰਮਾਤਮਾ ਤੋਂ ਪੈਦਾ ਹੋਏ ਹਨ। ਸਾਰਿਆਂ ਵਿੱਚ ਹੀ ਪਰਮਾਤਮਾ ਦੀ ਜੋਤ ਜਗ ਰਹੀ ਹੈ।

(ੳ) ਅਵਲਿ ਅਲਹ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ॥
(ਰਾਗ ਪ੍ਰਭਾਤੀ, ਆਦਿ ਗ੍ਰੰਥ, 1349)

(ਅ) ਗੋਬਿੰਦ ਗੋਬਿੰਦ ਗੋਬਿੰਦ ਸੰਗਿ, ਨਾਮਦੇਉ ਮਨੁ ਲੀਣਾ॥
ਆਢ ਦਾਮ ਕੋ ਛੀਪਰੋ, ਹੋਇਓ ਲਾਖੀਣਾ॥ ਰਹਾਉ॥
(ਰਾਗ ਆਸਾ, ਆਦਿ ਗ੍ਰੰਥ, ਪੰਨਾ 487)

ਇਸ ਕਾਰਣ ਕੋਈ ਵੀ ਵੱਡਾ ਜਾਂ ਛੋਟਾ ਨਹੀਂ, ਵੱਡਾ ਛੋਟਾ ਆਪਣੇ ਕੀਤੇ ਕਰਮਾ ਨਾਲ ਬਣਦਾ ਹੈ। ਇਉਂ ਭਗਤਾਂ ਨੇ ਹਿੰਦੂ ਧਰਮ ਦੇ ਵਰਣ-ਆਸ਼ਰਮ ਨੂੰ ਸਿਧਾਂਤਕ ਰੂਪ ਵਿੱਚ ਅਸਵੀਕਾਰ ਕੀਤਾ। ਉਨ੍ਹਾਂ ਉਚ ਜ਼ਾਤ ਤੇ ਅਭਿਮਾਨ ਦੀ ਸਪਸ਼ਟ ਭਾਂਤ ਨਿੰਦਾ ਕੀਤੀ ਅਤੇ ਇਹ ਸਪਸ਼ਟ ਕੀਤਾ ਕਿ ਪਰਮਾਤਮਾ ਦੇ ਦਰਬਾਰ ਵਿੱਚ ਨਿਬੇੜਾ ਨੇਕ-ਕਰਮਾ ਤੇ ਸੱਚ ਉੱਤੇ ਆਧਾਰਿਤ ਹੋਵੇਗਾ। ਉਥੇ ਕਿਸੇ ਦੀ ਜ਼ਾਤ ਨੂੰ ਕਿਸੇ ਪ੍ਰਕਾਰ ਦੀ ਮਹੱਤਤਾ ਨਹੀਂ ਮਿਲੇਗੀ। ਇਸ ਤੋਂ ਵੀ ਵੱਧ ਉਨ੍ਹਾਂ ਦੀ ਇਸ ਸਿਖਿਆ ਕਾਰਣ ਮਨੁੱਖ-ਮਨੁੱਖ ਵਿਚਕਾਰ ਭਾਈਚਾਰਕ

ਸਦਭਾਵਨਾ ਵਧੀ ਅਤੇ ਸਮਾਜਿਕ ਜੀਵਨ ਵਿਚ ਮਨੁੱਖਵਾਦੀ ਦ੍ਰਿਸ਼ਟੀਕੋਣ ਦਾ ਵਿਕਾਸ ਹੋਇਆ। ਭਗਤਾਂ ਨੇ ਆਪਣੇ ਆਪ ਨੂੰ ਕੁਚਲੇ ਅਤੇ ਲਿਤਾੜੇ ਜਾ ਰਹੇ ਲੋਕਾਂ ਦੇ ਸਾਥੀ ਕਹਿ ਕੇ ਧਰਮ ਦੀ ਸਮਾਜਿਕ ਉਪਯੋਗਤਾ ਨੂੰ ਭਲੀ ਭਾਂਤ ਦ੍ਰਿੜ੍ਹ ਕਰਵਾਇਆ।

ਭਗਤਾਂ ਨੇ ਵਰਤਮਾਨ ਰਾਜਨੀਤਿਕ ਅਵਸਥਾ ਦਾ ਨਾ ਕੇਵਲ ਵਰਣਨ ਹੀ ਨਹੀਂ ਕੀਤਾ, ਸਗੋਂ ਰਾਜਨੀਤਿਕ ਪੱਧਰ ਤੇ ਪਸਰੇ ਭ੍ਰਿਸ਼ਟਾਚਾਰ ਅਤੇ ਅਚਾਰ-ਹੀਣਤਾ ਦੀ ਬੇ-ਖੌਫ਼ ਆਲੋਚਨਾ ਕੀਤੀ। ਰਾਜੇ ਆਪਣਾ ਧਰਮ ਭੁਲਾਕੇ ਜਨਤਾ ਦਾ ਖ਼ੂਨ ਪੀਣ ਲੱਗ ਪਏ ਸਨ। ਪਰਜਾ ਅਗਿਆਨ ਕਾਰਣ ਅੰਨ੍ਹੀ ਹੋ ਚੁਕੀ ਸੀ। ਕਾਜ਼ੀ ਤੇ ਬ੍ਰਾਹਮਣ ਧਰਮ ਕਰਮ ਦੀ ਥਾਂ ਲੋਕਾਂ ਤੋਂ ਰਿਸ਼ਵਤਾਂ ਲੈ ਕੇ ਅਤੇ ਹੋਰ ਕੂੜ ਕਰਮ ਕਰਕੇ ਆਪਣੇ ਧਰਮ ਨੂੰ ਇਕ ਪੇਸ਼ੇ ਵਜੋਂ ਚਲਾ ਰਹੇ ਸਨ। ਰਾਜਾ ਸ਼੍ਰੇਣੀ ਅਤੇ ਉਨ੍ਹਾਂ ਦੇ ਅਹਿਲਕਾਰ ਲੋਕਾਂ ਦੀ ਬੇਕਿਰਕ ਲੁੱਟ-ਖਸੁਟ ਕਰ ਰਹੇ ਸਨ। ਦਿਨ-ਬ-ਦਿਨ ਅਤਿਆਚਾਰੀ ਹੋ ਰਹੇ ਸਨ।

ਇਹ ਸਭ ਕੁਝ ਨਿਰੋਲ ਸੰਸਾਰਤਾ (Worldlinese) ਕਰਕੇ ਸੀ ਅਤੇ ਭਗਤਾਂ ਦਾ ਆਦਰਸ਼ ਮਨੁੱਖ ਅਧਿਆਤਮਕਤਾ ਵੱਲ ਤੋਰਨਾ ਸੀ। ਉਨ੍ਹਾਂ ਦਾ ਇਹ ਆਦਰਸ਼ ਮਨੁੱਖਾਂ ਨੂੰ ਅੰਦਰੂਨੀ ਤੌਰ ਤੇ ਇਕ ਸੂਤਰ ਵਿਚ ਬੰਨ੍ਹਣਾ ਸੀ। ਉਨ੍ਹਾਂ ਦੀ ਇਹ ਬੁਨਿਆਦੀ ਧਾਰਣਾ ਯੁਗ ਦੇ ਯਥਾਰਥ ਵਿਚੋਂ ਉਪਜੀ ਸੀ। ਡਾ. ਰਾਧਾ ਕ੍ਰਿਸ਼ਨਨ ਦੇ ਸ਼ਬਦਾਂ ਵਿਚ, 'ਹਰ ਮੌਲਿਕ ਧਰਮ ਸੰਸਥਾਪਕ ਆਪਣੀਆਂ ਵਿਅਕਤੀਗਤ ਸਮਾਜਿਕ ਅਤੇ ਇਤਿਹਾਸਕ ਪ੍ਰਸਥਿਤੀਆਂ ਦੇ ਅਨੁਰੂਪ ਹੀ ਆਪਣੇ ਧਰਮ- ਸੰਦੇਸ਼ ਦਿੰਦਾ ਹੈ।[9] ਭਗਤਾਂ ਨੇ ਆਪਣੇ ਭਰਪੂਰ ਜੀਵਨ ਅਨੁਭਵ ਨਾਲ ਇਸ ਲੋੜ ਨੂੰ ਪੂਰਾ ਕੀਤਾ ਅਤੇ ਫੇਰ ਆਪਣੀ ਪ੍ਰਤਿਭਾਸ਼ਾਲੀ ਅੰਤਰ-ਦ੍ਰਿਸ਼ਟੀ ਨਾਲ ਸਮਾਜਿਕ ਨੈਤਿਕਤਾ ਦੇ ਠੋਸ ਮਿਆਰ ਸਥਾਪਤ ਕਰਨ ਦਾ ਯਤਨ ਕੀਤਾ।

ਸਮਕਾਲੀ ਧਾਰਮਿਕ ਸੰਕੀਰਣਤਾ ਅਤੇ ਨਾ-ਬਰਾਬਰੀ ਵਾਲੇ ਸਮਾਜਿਕ ਪ੍ਰਬੰਧ ਦੇ ਦਮਨਕਾਰੀ ਪ੍ਰਭਾਵ ਤੋਂ ਮਨੁੱਖ ਨੂੰ ਸੁਤੰਤਰ ਕਰਾਉਣ ਲਈ ਭਗਤਾਂ ਨੇ ਏਕਤਾ, ਪ੍ਰੇਮ, ਸੱਚ ਅਤੇ ਇਨਸਾਫ਼ ਦਾ ਸੰਦੇਸ਼ ਦਿੱਤਾ। ਮਨੁੱਖ-ਮਾਤਰ ਵਿਚ ਵਿਤਕਰਾ ਪਾਉਣ ਵਾਲੇ ਸਾਰੇ ਪਰਦਿਆਂ ਨੂੰ ਉਨ੍ਹਾਂ ਨੇ ਸਮਾਪਤ ਕਰ ਦਿੱਤਾ।

ਸੋ ਭਗਤਾਂ ਨੇ ਆਪਣੇ ਸਮੇਂ ਦੀਆਂ ਸਾਰੀਆਂ ਸਥਿਤੀਆਂ ਨੂੰ ਆਪਣੇ ਧਿਆਨ ਵਿੱਚ ਰਖਦਿਆਂ ਆਪਣੇ ਧਾਰਮਿਕ ਚਿੰਤਨ ਦਾ ਵਿਕਾਸ ਕੀਤਾ। ਭਗਤਾਂ ਤੋਂ ਪਹਿਲਾਂ ਧਰਮ ਅਤੇ ਦਰਸ਼ਨ ਕੁਝ ਉਚ ਕੁਲੀਨ ਸਮਾਜਿਕ ਵਿਅਕਤੀਆਂ ਅਤੇ ਬ੍ਰਾਹਮਣਾ ਤੱਕ ਹੀ ਸੀਮਤ ਹੋ ਗਿਆ ਸੀ। ਭਗਤਾਂ ਨੇ ਧਰਮ ਨੂੰ ਵਾਲ ਦੀ ਖੱਲ੍ਹ ਲਾਹੁਣ ਅਤੇ ਚੁੰਝ-ਚਰਚਾ ਵਿਚ ਪ੍ਰਵੀਨ ਵਿਅਕਤੀਆਂ ਦੇ ਤੰਗ-ਘੇਰੇ ਵਿਚੋਂ ਕਢਕੇ ਇਸ ਨੂੰ ਆਮ ਲੋਕਾਂ ਦੇਸ ਵਿਸ਼ਾਲ ਸਮੁੰਦਰ ਵਿੱਚ ਰਚਾਉਣ ਦਾ ਯਤਨ ਕੀਤਾ। ਉਨ੍ਹਾਂ ਨੇ ਪੁਰਾਤਨ ਭਾਰਤੀ ਵਿਚਾਰਧਾਰਾ ਨੂੰ ਇਸ ਢੰਗ ਨਾਲ ਵਿਕਸਿਤ ਕੀਤਾ ਕਿ ਉਸ ਵਿਚੋਂ ਸਜੀਵ ਤੱਤਾਂ ਨੂੰ ਗ੍ਰਹਿਣ ਕਰਕੇ ਮੁਰਦਾ ਅਤੇ ਫੋਕਟ ਤੱਤਾਂ ਦਾ ਤਿਆਗ ਕਰਕੇ ਇਕ ਨਵੇਂ ਸਜੀਵ ਅਤੇ ਸਮਾਜਿਕ ਕੀਮਤਾਂ ਦੇ ਧਾਰਨੀ ਦਰਸ਼ਨ ਦਾ ਪ੍ਰਤਿਪਾਦਨ ਕੀਤਾ। ਆਪਣੇ ਮੂਲ ਭਾਰਤੀ ਸੋਮੇ ਨੂੰ ਆਧਾਰ ਬਣਾ ਕੇ ਉਨ੍ਹਾਂ ਨੇ ਨਵੇਂ ਢੰਗ ਨਾਲ ਧਰਮ, ਜੀਵਨ ਅਤੇ ਦਰਸ਼ਨ ਦੀ ਵਿਆਖਿਆ ਕੀਤੀ। ਡਾ. ਅਨਿਲ ਚੰਦਰ ਚੈਟਰਜੀ ਦੇ ਵਿਚਾਰ ਇਸ ਸੰਬੰਧੀ ਵਰਣਨ ਯੋਗ ਹਨ। ਉਹ ਕਹਿੰਦੇ ਹਨ।

ਧਾਰਮਿਕ ਇਤਿਹਾਸ ਦੇ ਵਿਦਿਆਰਥੀ ਇਸ ਗੱਲ ਤੋਂ ਭਲੀ ਪ੍ਰਕਾਰ ਜਾਣੂ ਹਨ ਕਿ ਕੋਈ ਵੀ ਧਰਮ ਖਿਲਾਅ ਵਿਚੋਂ ਪੈਦਾ ਨਹੀਂ ਹੁੰਦਾ। ਸੂਰਜ ਚੜ੍ਹਨ ਤੋਂ ਪਹਿਲਾਂ ਹਮੇਸ਼ਾਂ ਹੀ

'ਪਹੁ ਫੁਟਾਲਾ' ਹੁੰਦਾ ਹੈ। ਧਰਮਾਂ ਦੇ ਹਰ ਸੰਸਥਾਪਕ ਦਾ ਕੋਈ ਨਾ ਕੋਈ ਪੂਰਵ ਅਧਿਕਾਰੀ ਜਾਂ ਘੱਟੋ ਘੱਟ ਵਿਚਾਰਾਂ ਦਾ ਵਿਰਸਾ ਹੁੰਦਾ ਹੈ।[10]

ਭਗਤਾਂ ਨੇ ਧਰਮ-ਲਕਸ਼ ਦੀ ਪ੍ਰਾਪਤੀ ਲਈ ਭਾਰਤੀ ਮਾਰਗ ਦੇ ਨਾਲ ਸਚ--ਕਰਮਾ ਦਾ ਸਮਨਵੈਕਾਰੀ ਵਿਚਾਰ ਪੇਸ਼ ਕੀਤਾ। ਭਗਤਾਂ ਨੇ ਬ੍ਰਹਮ-ਪ੍ਰਾਪਤੀ ਲਈ ਇਕ ਐਸੇ ਸੁਗਮ ਮਾਰਗ ਨੂੰ ਨਿਰਧਾਰਿਤ ਕੀਤਾ, ਜਿਸ ਅਨੁਸਾਰ ਵਿਅਕਤੀ ਗ੍ਰਿਹਸਥ ਮਾਰਗ ਵਿੱਚ ਰਹਿੰਦਿਆਂ ਆਪਣੇ ਅਧਿਆਤਮਿਕ ਕਰਮਾਂ ਦਾ ਭਲੀ ਪ੍ਰਕਾਰ ਪਾਲਣ ਕਰ ਸਕਦਾ ਹੈ। ਭਗਤਾਂ ਨੇ ਕੇਵਲ ਬਾਣੀ ਰਾਹੀਂ ਹੀ ਨਹੀਂ, ਸਗੋਂ ਆਪਣੇ ਕ੍ਰਿਆਤਮਕ ਜੀਵਨ ਰਾਹੀਂ, ਆਉਣ ਵਾਲੀਆਂ ਨਸਲਾਂ ਲਈ ਇਕ ਮਿਸਾਲ ਪੇਸ਼ ਕੀਤੀ ਹੈ। ਧਰਮ ਦੇ ਇਸ ਸਰੂਪ ਬਾਰੇ ਡਾ. ਰਾਧਾ ਕ੍ਰਿਸ਼ਨਨ ਦਾ ਵਿਚਾਰ ਹੈ:

"ਅਸੀਂ ਧਰਮ ਤੇ ਸਮਾਜਿਕ ਜੀਵਨ ਨੂੰ ਅੱਡ ਅੱਡ ਨਹੀਂ ਕਰ ਸਕਦੇ ਕਿਉਂਕਿ ਸਮਾਜਿਕ ਢਾਂਚੇ ਦੀ ਨੀਂਹ ਉਨ੍ਹਾਂ ਮਨੁੱਖਾਂ ਦੇ ਵਿਚਾਰਾਂ ਨਾਲ ਉਸਰੀ ਹੋਈ ਹੈ ਜਿਨ੍ਹਾਂ ਆਪਣਾ ਜੀਵਨ ਜੀ ਕੇ ਵਿਖਾਇਆ ਅਤੇ ਆਉਣ ਵਾਲੀ ਨਸਲ ਨੂੰ ਅਜਿਹਾ ਜੀਵਨ ਜੀਉਣ ਦੀ ਪ੍ਰੇਰਨਾ ਦਿੱਤੀ।[11]

ਭਾਰਤ ਵਰਸ਼ ਦੀ ਸਮੁੱਚੀ ਗਿਰਾਵਟ ਅਤੇ ਗਿਲਾਨੀ ਵਾਲੀ ਅਵਸਥਾ ਵਿੱਚ ਦਿਬ-ਵਿਭੂਤੀ ਦਾ ਪ੍ਰਕਾਸ਼ ਕਿਸੇ ਵਿਰਾਟ-ਗਿਆਨ ਪ੍ਰਕਾਸ਼ ਤੋਂ ਘੱਟ ਨਹੀਂ ਸੀ। ਭਗਤਾਂ ਦੇ ਸਮੇਂ ਦੀ ਧਾਰਮਿਕ, ਰਾਜਨੀਤਿਕ, ਸਮਾਜਿਕ, ਸਭਿਆਚਾਰਕ, ਆਰਥਿਕ ਅਤੇ ਨੈਤਿਕ ਹਾਲਤ ਪੂਰੀ ਤਰ੍ਹਾਂ ਪਤਨ-ਗ੍ਰਸਤ ਹੋ ਰਹੀ ਸੀ। ਭਗਤਾਂ ਦਾ ਧਰਮ ਪਹਿਲਾਂ ਸਾਰੀਆਂ ਧਾਰਮਿਕ ਲਹਿਰਾਂ ਨਾਲੋਂ ਆਪਣੀ ਵਿਲੱਖਣਤਾ ਨੂੰ ਮੂਰਤੀਮਾਨ ਕਰਦਾ ਹੈ। ਭਗਤਾਂ ਨੇ ਪਹਿਲੀ ਵਾਰੀ ਕੌਮੀ ਚੇਤਨਤਾ ਦੇ ਬੀਜ-ਬੀਜ ਕੇ ਦੇਸ਼ ਵਾਸੀਆਂ ਨੂੰ ਮਨੁੱਖੀ-ਬਰਾਬਰੀ, ਭ੍ਰਾਤਰੀ-ਭਾਵ ਅਤੇ ਵਿਸ਼ਵ-ਭਾਈਚਾਰੇ ਦਾ ਸੰਦੇਸ਼ ਦਿੱਤਾ।



## ਹਵਾਲੇ ਤੇ ਟਿੱਪਣੀਆਂ

1. ਗੋਬਿੰਦ ਤਿਰੁਣਾਗਤ, *ਕਬੀਰ ਦੀ ਵਿਚਾਰਧਾਰਾ*, ਪੰਨਾ 71
2. Lal, Keshori Saran, *Twilight of the sultanate to*, p.19.
3. ਕਿਰਪਾਲ ਸਿੰਘ ਕਸੇਲ, ਪਰਮਿੰਦਰ ਸਿੰਘ, ਗੋਬਿੰਦ ਸਿੰਘ ਨਾਭਾ, *ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ*, ਪੰਨਾ-14
4. ਉਹੀ, ਪੰਨਾ 44,
5. The muslim rulers always laid much stress on the religious education. thus first preference was given to Quran Schools with regard to the government financial help. The Quran schools, which were very Rumerous. were found in every moseque in the Punjab.

Dr. B.S Rijjer, *Punjab under the later Mughals*, p.295.

6. The spring of religion had been choched up by needs of unmeaning ceremnials debecing superstitions, the selfishness of the Priests and the indifference of the people.

   Dr. Gopal Chand Narang. *Transformation of Sikhiem* p. 151.

7. ਸ੍ਰੀ ਗੁਰੂ ਗ੍ਰੰਥ ਸਾਹਿਬ (ਆਦਿ ਗ੍ਰੰਥ) ਪੰਨਾ 343, ਥਿਤੀ 6
8. ਸਾਹਿਬ ਸਿੰਘ-ਭਗਤ-ਬਾਣੀ ਸਟੀਕ (ਭਾਗ ਚੌਥਾ), ਪੰਨਾ 134-135.
9. *The Hindu View of life*, p.25.
10. Students of raligious history are well aware of the falt that no religion grows out of vacum, There is always a dawn before sunrise every founder of religiont has his prodecesor or at least a legacy of ideas, as Macauliffe tells us, "Abrupt indigenous atterations ofreligion have rarely, it ever been presanted to human experience."

    A.C. Bannerjee, *Guru Nanak and his Times*, p.81-82.

11. *Recovery of Faith.* p 27.

## ਅਧਿਆਇ ਚੌਥਾ

# ਭਗਤ ਬਾਣੀ ਵਿਚ ਅਧਿਆਤਮਿਕ ਚੇਤਨਤਾ

(ੳ) ਅਧਿਆਤਮਵਾਦ ਹੈ:—

ਅਧਿਆਤਮਵਾਦ ਲਈ ਅੰਗਰੇਜ਼ੀ ਵਿਚ ਸ਼ਬਦ Metaphysics ਦੀ ਵਰਤੋਂ ਕੀਤੀ ਜਾਂਦੀ ਹੈ। ਪਹਿਲਾਂ ਪਹਿਲਾਂ ਇਹ ਸ਼ਬਦ ਅਰਸਤੂ ਦੀਆਂ ਉਨ੍ਹਾਂ ਦਾਰਸ਼ਨਿਕ ਕਿਰਤਾਂ ਲਈ ਵਰਤਿਆ ਗਿਆ ਜੋ ਉਸ ਨੇ ਭੌਤਿਕ ਵਿਗਿਆਨ ਤੋਂ ਬਾਅਦ ਲਿਖੀਆਂ। ਇਕ ਵਿਸ਼ਵਕੋਸ਼ ਅਨੁਸਾਰ, 'ਅਧਿਆਤਮਵਾਦ ਤੋਂ ਭਾਵ ਉਸ ਖੋਜ ਦਾ ਨਾਂ ਹੈ ਜੋ ਪਰਮ-ਸੱਤਾ, ਨੈਤਿਕਤਾ, ਧਰਮ ਅਤੇ ਰਾਜਨੀਤੀ ਬਾਰੇ ਅਨੁਭਵ ਜਾਂ ਗਿਆਨ ਪ੍ਰਦਾਨ ਕਰਦੀ ਹੈ।[1]

ਪ੍ਰੋ. ਦੀਵਾਨ ਸਿੰਘ ਅਧਿਆਤਮਵਾਦ ਦੀ ਪਰਿਭਾਸ਼ਾ ਕਰਦੇ ਲਿਖਦੇ ਹਨ, 'ਇਹ ਇਕ ਜਤਨ ਹੈ ਮਨੁੱਖੀ ਆਤਮਾ ਵਲੋਂ ਆਪਣੇ ਮੂਲ ਆਪਣੇ ਸੋਮੇ, ਪਰਮਾਤਮਾ ਨੂੰ ਸਮਝਣ ਦਾ, ਉਸ ਨੂੰ ਪਿਆਰਨ ਦਾ, ਉਸ ਨਾਲ ਅਾਛੇਦ ਹੋਣ ਦਾ, ਸੀਮਤ ਤੋਂ ਅਸੀਮ ਹੋਣ ਦਾ, ਛਿੰਨ ਭੰਗਰ ਤੋਂ ਆਨੰਦ ਹੋਣ ਦਾ।[2] ਇਉਂ ਅਧਿਆਤਮਵਾਦ ਕਦੇ ਨਾ ਖ਼ਤਮ ਹੋਣ ਵਾਲੇ ਸੱਚ ਦੀ ਖੋਜ ਦਾ ਨਾਂ ਹੈ। ਇਕ ਹੋਰ ਵਿਦਵਾਨ ਨਿਊਮੈਨ ਅਨੁਸਾਰ, 'ਧਰਮ ਕੀ ਹੈ ? ਮਨੁੱਖ ਅਤੇ ਅਨੰਤ ਪ੍ਰਭੂ ਦੇ ਪਰਸਪਰ ਸੰਬੰਧ 'ਚ ਇਕ ਨਿਯਮ-ਬੱਧ ਸਾਧਨ।[3] ਅਧਿਆਤਮਵਾਦ ਕਿਸੇ ਦਰਸ਼ਨ ਦਾ ਨਾਮ ਨਹੀਂ ਹੈ। ਅਧਿਆਤਮਵਾਦ ਤਰਕ ਜਾਂ ਬੁਧੀ ਨਾਲੋਂ ਜਜ਼ਬੇ ਜਾ ਹਿਰਦੇ ਦੇ ਵਧੇਰੇ ਨੇੜੇ ਹੁੰਦਾ ਹੈ। ਧਰਮ ਅੰਤਰ-ਪ੍ਰਕਾਸ਼ (Intuition) ਦੇ ਵਧੇਰੇ ਨੇੜੇ ਹੁੰਦਾ ਹੈ।

ਡਾ. ਟੀ. ਐਮ. ਪੀ. ਮਹਾਦੇਵਾ ਲਿਖਦੇ ਹਨ, 'ਆਧਿਆਤਮਵਾਦ ਪਰਮ ਸਤਿ ਦੇ ਸੁਭਾਅ ਅਤੇ ਸਰੂਪ ਬਾਰੇ ਨਿਯਮ ਬੱਧ ਅਤੇ ਲਗਾਤਾਰ ਕੀਤੀ ਘੋਖ ਦਾ ਨਾਂ ਹੈ। ਦਿਸਦੇ-ਸੰਸਾਰ ਦੇ ਉਲਟ ਪਰਮ ਸੱਚ ਦੀ ਪਛਾਣ ਕਰਨੀ ਅਧਿਆਤਮਵਾਦ ਦਾ ਯਤਨ ਹੈ, ਪਰਮ-ਸਤਿ ਦੇ ਸੁਭਾਅ ਅਤੇ ਸਰੂਪ ਦੇ ਅਧਿਐਨ ਦੇ ਜਤਨ ਵਜੋਂ ਹਿੰਦੂ ਧਰਮ ਤਰਕ ਅਤੇ ਇਲਹਾਮ ਦੋਹਾਂ ਤੇ ਟੇਕ ਰੱਖਦਾ ਹੈ।[4] ਮਨੁੱਖ ਦੀ ਧਾਰਮਿਕ ਰੁਚੀ ਦਾ ਦੂਸਰਾ ਨਾਮ ਹੀ ਅਧਿਆਤਮਵਾਦ ਹੈ। ਇਕ ਹੋਰ ਮਤ ਅਨੁਸਾਰ ਇਹ ਦੋਵੇਂ ਚੀਜ਼ਾਂ (Mataphysics Metaphysical) ਜੋ ਪਰਮ ਸੱਤਾ (ਇਕ ਦੇ ਅਰਥਾਂ ਵਾਲੀ ਪਰਮ-ਸੱਤਾ ਨਹੀਂ) ਨਾਲ ਸੰਬੰਧ ਰਖਦੀਆਂ ਹਨ, ਜੇਕਰ ਕਿਧਰੇ ਹਨ ਤਾਂ ਸਿਰਫ਼ ਭਾਰਤ ਵਿਚ।[5]

(ਅ) ਭਗਤਾਂ ਦੀ ਬਾਣੀ ਵਿਚ ਬ੍ਰਹਮ ਦਾ ਸੰਕਲਪ:-

ਬ੍ਰਹਮ ਸ਼ਬਦ 'ਬ੍ਰਿਹ' ਤੋਂ ਨਿਕਲਿਆ ਹੈ ਜਿਸ ਦਾ ਭਾਵ ਹੈ ਸਭ ਤੋਂ ਵਧਿਆ ਹੋਇਆ।[6] ਡਾ. ਰਾਧਾ ਕ੍ਰਿਸ਼ਨਨ ਨੇ ਵੀ ਇਸ ਸ਼ਬਦ ਦਾ ਨਿਕਾਸ 'ਬ੍ਰਿਹ ਤੋਂ ਕਿਹਾ ਹੈ ਜਿਸ ਦਾ ਭਾਵ ਦੱਸਿਆ ਹੈ, ਅਰੁਕਵਾਧਾ (Ceaseless growth)[7] ਬ੍ਰਾਹਮਣਾਂ ਵਿਚ ਬ੍ਰਹਮ, ਕਰਮ ਦਾ ਵਾਚਕ ਹੈ ਅਤੇ ਸਰਬਸ਼ਕਤੀਮਾਨ ਸਮਝਿਆ ਜਾਂਦਾ ਹੈ। ਸ੍ਰੀਮਦ ਭਗਵਦਗੀਤਾ ਵਿਚ

ਬ੍ਰਹਮ ਨੂੰ 'ਗਿਆਨ ਰੂਪ' ਕਹਿਕੇ ਉਪਨਿਸ਼ਦਾਂ ਦੇ ਵਿਚਾਰ ਦੀ ਪੁਸ਼ਟੀ ਕੀਤੀ ਹੈ। ਜਪੁ (ਜੀ) ਵਿਚ ਸ਼ਬਦ 'ਸੈਭੰ' ਇਸੇ 'ਗਿਆਨ ਸਰੂਪ' ਦਾ ਲਖਾਇਕ ਹੈ। ਬ੍ਰਹਮ ਪ੍ਰਕਾਸ਼-ਰੂਪ ਹੈ ਅਤੇ ਉਸ ਦਾ ਇਹ ਪ੍ਰਕਾਸ਼ ਕਿਸੇ ਹੋਰ ਤੋਂ ਨਹੀਂ, ਆਪਣੇ ਆਪ ਤੋਂ ਹੀ ਹੋਇਆ ਹੈ। ਗੁਰੂ ਨਾਨਕ ਜੀ ਦੇ ਵਾਕ 'ਤਿਸਦੇ ਚਾਨਣਿ ਸਭ ਮਹਿ ਚਾਨਣੁ' ਅਨੁਸਾਰ ਸਭ ਉਸੇ ਦਾ ਪ੍ਰਕਾਸ਼ ਹੈ। ਭਾਰਤੀ ਦਰਸ਼ਨ ਵਿਚ ਅੰਤਿਮ ਸਤਿ (Ultimate reality) ਬ੍ਰਹਮ ਹੀ ਹੈ।[8] ਸਤਿ ਦਾ ਇਹ ਵਿਚਾਰ ਮਨੁੱਖੀ ਆਤਮ-ਖੋਜ ਦੇ ਕਈ ਪੜ੍ਹਾਵਾਂ ਵਿਚੋਂ ਲੰਘਣ ਪਿਛੋਂ ਦਾ ਪਰਿਣਾਮ ਹੈ।

ਭਗਤ ਬਾਣੀ ਦਾ ਮੂਲ-ਧੁਰਾ ਬ੍ਰਹਮ, ਪਰਮਾਤਮਾ ਜਾਂ ਅਕਾਲ-ਪੁਰਖ ਹੈ। ਭਗਤ ਕਰਤਾਰ ਦੇ ਕਵੀ ਸਨ। ਕਬੀਰ ਈਸ਼ਵਰ ਦਾ ਸਰੂਪ ਵਰਨਣ ਕਰਦੇ ਹੋਏ ਲਿਖਦੇ ਹਨ।

ਓਅੰਕਾਰ ਆਦਿ ਮੈ ਜਾਨਾ॥
ਲਿਖਿ ਅਰੁ ਮੇਟੈ ਤਾਹਿ ਨਾ ਮਾਨਾ॥
ਓਅੰਕਾਰ ਲਖੈ ਜਉ ਕੋਈ॥
ਸੋਈ ਲਖਿ, ਮੇਟਣਾ ਨ ਹੋਈ॥

(ਬਾਵਨ ਅਖਰੀ, ਆਦਿ ਗ੍ਰੰਥ ਪੰਨਾ 340)

ਭਗਤ ਸੰਦੇਸ਼ ਬ੍ਰਹਮ ਨੂੰ ਸਭ ਤੋਂ ਉੱਚੀ ਹਸਤੀ ਕਹਿੰਦੇ ਹਨ, ਸਭ ਦਾ ਉਹ ਮੂਲ ਹੈ, ਉਸ ਵਰਗਾ ਹੋਰ ਕੋਈ ਨਹੀਂ, ਉਸ ਦਾ ਮੁਕੰਮਲ ਸਰੂਪ ਸੋਚ-ਮੰਡਲ ਵਿੱਚ ਨਹੀਂ ਆ ਸਕਦਾ ਅਤੇ ਉਹ ਹਰ ਥਾਂ ਅਪੜਿਆ ਹੋਇਆ ਹੈ। ਇਕ ਪ੍ਰਮਾਤਮਾ ਸਭ ਨੂੰ ਬਣਾਉਣ ਵਾਲਾ ਹੈ, ਉਹ ਅਬਿਨਾਸ਼ੀ ਹੈ, ਹੋਰ ਜਿਨ੍ਹਾਂ ਵਿਅਕਤੀਆਂ ਨੂੰ ਉਹ ਪ੍ਰਭੂ ਪੈਦਾ ਕਰਦਾ ਹੈ ਤੇ ਫਿਰ ਮਿਟਾ ਦੇਂਦਾ ਹੈ, ਉਨ੍ਹਾਂ ਨੂੰ ਪਰਮਾਤਮਾ ਨਹੀਂ ਕਿਹਾ ਜਾ ਸਕਦਾ। ਜੇ ਕੋਈ ਮਨੁੱਖ ਉਸ ਸਰਬ-ਵਿਆਪਕ ਪ੍ਰਭੂ ਨੂੰ ਜਾਣ ਲਵੇ ਤਾਂ ਉਸ ਨੂੰ ਸਦਾ ਦਾ ਜੀਵਨ ਪ੍ਰਾਪਤ ਹੋ ਜਾਂਦਾ ਹੈ। ਜਦੋਂ ਅਲੱਾਹ ਦਾ ਕੁਝ ਭੇਦ ਲੱਭ ਪੈਂਦਾ ਹੈ ਤਾਂ ਉਸ ਅਲੱਾਹ ਨੂੰ ਜਾਣਨ ਵਾਲੇ ਦੀ ਦੂਰੀ ਦੂਰ ਹੋ ਜਾਂਦੀ ਹੈ, ਪੁਠੇ ਪਾਸੇ ਲੱਗਿਆ ਮਨ ਵਾਹਿਗੁਰੂ ਦੇ ਚਰਨਾਂ ਵਿੱਚ ਲੀਨ ਹੋ ਜਾਂਦਾ ਹੈ।[9]

ਸੰਸਾਰ ਦੇ ਕਣ ਕਣ ਵਿੱਚ ਵਿਆਪ ਰਹੀ ਅਲੌਕਿਕ ਅਤੇ ਨਿਰਪੇਖ ਸੱਤਾ ਅਥਵਾ 'ਬ੍ਰਹਮ' ਦੀ ਹਿਰਦੇਮੂਲਕ ਅਨੁਭੂਤੀ ਦਾ ਨਾਮ 'ਬ੍ਰਹਮ-ਭਾਵਨਾ' ਹੈ। ਉਹ ਚਿੰਤਨ ਜੋ ਦਿਸਦੇ ਪਸਾਰ ਪਿੱਛੇ ਪਰਮ-ਸੱਤਾ ਦੀ ਹੋਂਦ ਸਵੀਕਾਰ ਨਹੀਂ ਕਰਦੇ ਉਹ ਭੌਤਿਕਵਾਦੀ ਜਾਂ ਪਦਾਰਥਵਾਦੀ ਹਨ। ਇਸ ਦਿਸਦੇ ਸੰਸਾਰ ਪਿੱਛੇ ਪਰਮਸੱਤਾ ਦੇ ਸਰਗੁਣ ਸਰੂਪ ਨੂੰ ਵੇਖਣ ਵਾਲਿਆਂ ਦੀ ਬ੍ਰਹਮ ਭਾਵਨਾ ਨੂੰ ਅਧਿਵੈਦਿਕ ਮੰਨਿਆ ਜਾਂਦਾ ਹੈ। ਇਸ ਤਰ੍ਹਾਂ ਦੀ ਭਾਵਨਾ ਪੁਰਾਤਨ ਵੈਦਿਕ-ਦਰਸ਼ਨ ਵਿਚ ਉਪਲਬਧ ਹੁੰਦੀ ਹੈ। ਤੀਸਰੀ ਕਿਸਮ ਦੀ ਬ੍ਰਹਮ-ਭਾਵਨਾ ਨੂੰ ਅਧਿਆਤਮਕ ਭਾਵਨਾ ਮੰਨਿਆ ਜਾਂਦਾ ਹੈ। ਇਹ ਭਾਵਨਾ ਸ਼੍ਰੋਮਣੀ ਸਵੀਕਾਰ ਕੀਤੀ ਜਾਂਦੀ ਹੈ। ਇਸ ਵਿਚ ਪਰਮ-ਸੱਤਾ ਦਾ ਅਨੁਭਵ ਨਿਰਾਕਾਰ, ਨਿਰਗੁਣ ਅਤੇ ਅਕਥਨੀਯ ਰੂਪ ਵਿੱਚ ਪ੍ਰਸਤੁਤ ਕੀਤਾ ਜਾਂਦਾ ਹੈ। ਇਹਨਾਂ ਭਗਤਾਂ ਦੀ ਬ੍ਰਹਮ-ਭਾਵਨਾ ਅਧਿਆਤਮਿਕ ਹੈ। ਉਹ ਇਸ ਸਮੁੱਚੇ ਦ੍ਰਿਸ਼ਟਮਾਨ ਪਸਾਰੇ ਪਿਛੇ ਕਿਸੇ ਨਿਰਾਕਾਰ ਅਤੇ ਚੇਤਨ-ਸੱਤਾ ਦੀ ਸ਼ਕਤੀ ਦੀ ਹੋਂਦ ਮੰਨਦੇ ਹਨ, ਸਿਰਫ਼ ਉਹ ਚੇਤਨ ਸੱਤਾ ਹੀ ਇਸ ਸੰਸਾਰ ਦੀ ਸਿਰਜਨਹਾਰ ਹੈ।

ਖੰਡਲ ਮੰਡਲ ਮੰਡਲ ਮੰਡਾ ॥ ਤ੍ਰਿਅ ਅਸਥਾਨ ਤੀਨਿ ਤ੍ਰਿਅ ਖੰਡਾ ॥
ਅਗਮ ਅਗੋਚਰੁ ਰਹਿਆ ਅਭ ਅੰਤ ॥ ਪਾਰੁ ਨ ਪਾਵੈ ਕੋ ਧਰਨੀਧਰ ਮੰਤ ॥
(ਭੈਰਉ ਅਸ਼ਟਪਦੀ, ਆਦਿ ਗ੍ਰੰਥ ਪੰਨਾ 1162)

ਭਗਤਾਂ ਨੇ ਬ੍ਰਹਮ ਇਕ ਆਖ ਕੇ ਉਸ ਨੂੰ ਹਿੰਦੂ-ਦਰਸ਼ਨ ਦੇ ਸੂਨਯ ਨਾਲੋਂ ਨਿਖੇੜ ਦਿੱਤਾ ਹੈ। ਭਾਰਤੀ ਦਰਸ਼ਨ ਵਿਚ ਪਰਮਾਤਮਾ ਨੂੰ ਸਤਿਚਿਤ ਆਨੰਦ ਤਾਂ ਪਹਿਲਾਂ ਵੀ ਕਿਹਾ ਗਿਆ ਸੀ, ਪ੍ਰੰਤੂ ਉਸ ਨੂੰ ਕਰਤਾ ਪੁਰਖ ਨਹੀਂ ਕਿਹਾ ਗਿਆ ਸੀ। ਇਸ ਵਿਚਾਰ ਨਾਲ ਹੀ ਭਗਤਾਂ ਨੇ ਹਿੰਦੂ ਦਰਸ਼ਨ ਦੇ ਅਵਤਾਰਵਾਦ ਦਾ ਵੀ ਖੰਡਨ ਕੀਤਾ। ਉਨ੍ਹਾਂ ਬ੍ਰਹਮਾ ਬਿਸਨੂੰ ਮਹੇਸ਼ ਦੀ ਤ੍ਰਿਮੂਰਤੀ ਨੂੰ ਪਰਮਾਤਮਾ ਤੋਂ ਵੱਖਰੀ ਹੋਂਦ ਰੱਖਣ ਵਾਲੇ ਨਹੀਂ ਮੰਨਿਆ, ਸਗੋਂ ਉਹ ਸਾਰੇ ਉਸ ਦੇ ਹੁਕਮ ਅਨੁਸਾਰ ਹੀ ਪੈਦਾ ਹੋਏ ਮੰਨੇ ਗਏ ਹਨ। ਸਭ ਥਾਈਂ ਇਕ ਪ੍ਰਮਾਤਮਾ ਵਿਆਪਕ ਹੈ।

(ੳ) ਸਾਹਿਬ ਮੇਰਾ ਏਕ ਹੈ ਦੂਜਾ ਕਹਾ ਨ ਜਾਇ ॥
ਦੂਜਾ ਸਾਹਿਬ ਜੋ ਕਹੂੰ, ਕਬੀਰ ਖਰਾ ਰਿਜਾਇ ॥[10]

(ਅ) ਕੇਵਲ ਰਾਮ ਨਾਮ ਮਨੋਰਮੰ ॥
ਬਦਿ ਅੰਮ੍ਰਿਤ ਤਤ ਮਇਅੰ ॥
(ਗੁਜਰੀ, ਆਦਿ ਗ੍ਰੰਥ ਪੰਨਾ 526)

(ੲ) ਜਬ ਹਮ ਏਕੋ ਏਕੁ ਕਰਿ ਜਾਨਿਆ ॥
ਤਬ ਲੋਗਹ ਕਾਹੇ ਦੁਖ ਮਾਨਿਆ ॥
(ਗਉੜੀ, ਉਹੀ, ਪੰਨਾ 324)

ਭਗਤ ਬਾਣੀ ਵਿਚ 'ਬ੍ਰਹਮ' ਨੂੰ ਹੀ ਮਨੁੱਖੀ ਸਰੀਰ ਅਤੇ ਆਤਮਾ ਦਾ ਸਿਰਜਣਹਾਰ ਮੰਨਿਆ ਗਿਆ ਹੈ। ਉਸ ਪ੍ਰਭੂ ਦੀ ਜੋਤ ਹੀ ਸਭ ਮਨੁੱਖਾਂ ਵਿਚ ਜਗ ਰਹੀ ਹੈ। ਉਹ ਅਲੱਖ, ਅਗੋਚਰ, ਅਗੰਮ, ਨਿਰਜੰਨ ਹੈ। ਇਸ ਸਾਰੇ ਸੰਸਾਰ ਅਤੇ ਦ੍ਰਿਸ਼ਟਮਾਨ ਪਸਾਰੇ ਪਿੱਛੇ ਉਸ ਦੀ ਜੋਤ ਪ੍ਰਕਾਸ਼ ਪਸਰਿਆ ਹੈ। ਸਾਰਾ ਸੰਸਾਰ ਨਾਸ਼ਵਾਨ ਹੈ ਕੇਵਲ 'ਬ੍ਰਹਮ' ਹੀ ਸਦਾ ਸਥਿਰ ਰਹਿਣ ਵਾਲਾ ਹੈ। ਬ੍ਰਹਮ ਸਾਰੇ ਸੰਸਾਰ ਤੋਂ ਪਵਿੱਤਰ ਹੈ, ਇਤਨਾ ਪਵਿੱਤਰ ਹੈ ਕਿ ਉਸ ਦੀ ਪਵਿੱਤਰਤਾ ਦਾ ਅੰਤ ਨਹੀਂ ਪਾਇਆ ਜਾ ਸਕਦਾ। ਮਾਇਆ ਰੂਪੀ ਸੰਸਾਰ ਅਤਿ ਮੈਲਾ ਹੈ।

ਮੈਲਾ ਬ੍ਰਹਮਾ, ਮੈਲਾ ਇੰਦੁ ॥
ਰਵਿ ਮੈਲਾ, ਮੈਲਾ ਹੈ ਚੰਦੁ ॥
ਮੈਲਾ ਮਲਤਾ ਇਹੁ ਸੰਸਾਰੁ ॥
ਇਕੁ ਹਰਿ ਨਿਰਮਲ, ਜਾ ਕਾ ਅੰਤੁ ਨਾ ਪਾਰੁ ॥
(ਭੈਰਉ, ਉਹੀ, ਪੰਨਾ 1158)

ਜਿਥੇ 'ਬ੍ਰਹਮ' ਸਦਾ ਸਥਿਰ ਰਹਿਣ ਵਾਲਾ ਹੈ, ਉਥੇ ਇਕ ਵੀ ਹੈ। ਉਸ ਇਕ ਤੋਂ ਬਾਹਰ, ਸੰਸਾਰ, ਮਾਇਆ, ਹਉਮੈਂ ਆਦਿ ਕਿਸੇ ਵਸਤੂ ਦੀ ਕੋਈ ਹਸਤੀ ਨਹੀਂ ਹੈ ਸਗੋਂ ਇਹ ਸਾਰਾ ਕੁਝ ਉਸ ਸਰਬ-ਸ਼ਕਤੀਮਾਨ ਦੇ ਹੀ ਪੈਦਾ ਕੀਤੇ ਹੋਏ ਹਨ। ਅੰਗ੍ਰੇਜ਼ੀ ਵਿਦਵਾਨ ਮੈਕਾਲਿਫ਼ ਅਨੁਸਾਰ, 'ਗੁਰੂਆਂ ਅਤੇ ਭਗਤਾਂ ਦਾ ਮਹੱਤਵਪੂਰਨ ਸਿੱਧਾਂਤ ਜਿਨ੍ਹਾਂ ਦੀਆਂ ਰਚਨਾਵਾਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ, ਪਰਮਾਤਮਾ ਦੀ ਏਕਤਾ ਦਾ ਸਿਧਾਂਤ ਹੈ।[11] ਭਗਤ ਕਬੀਰ ਦਾ ਪ੍ਰਭੂ ਦੀ ਏਕਤਾ ਦਾ ਸਿੱਧਾਂਤ ਮੈਕਾਲਿਫ਼ ਦੀ ਧਾਰਨਾ 'Unity of God'

ਵਾਲਾ ਪ੍ਰਤੀਤ ਨਹੀਂ ਹੁੰਦਾ ਸਗੋਂ ਉਸ ਦੀ ਬ੍ਰਹਮ ਦੀ ਏਕਤਾ ਦੀ ਧਾਰਨਾ ਇਸਲਾਮ ਦੇ ਅਲੱਾਹ ਜਾਂ ਖ਼ੁਦਾ ਦੇ ਏਕਤਵ ਜਾਂ ਤੌਹੀਦ ਦੇ ਵਧੇਰੇ ਨੇੜੇ ਹੈ। ਕਬੀਰ ਅਨੁਸਾਰ ਸਭ ਪੀਰ ਪੈਗੰਬਰ ਤੇ ਬਾਦਸ਼ਾਹ ਨਾਸ਼ਵਾਨ ਹਨ, ਕੇਵਲ ਇੱਕ ਪਰਮਾਤਮਾ ਹੀ ਸਦਾ ਰਹਿਣ ਵਾਲੀ ਸੱਤਾ ਹੈ।

ਭਗਤਾਂ ਦਾ ਰਾਮ ਕੋਈ ਪੈਗੰਬਰ ਨਹੀਂ ਸੀ ਨਾ ਕੋਈ ਰੱਬੀ ਅਵਤਾਰ। ਪ੍ਰੋਫ਼ੈਸਰ ਦਿਵੇਦੀ ਕਬੀਰ ਦੇ ਰਾਮ ਬਾਰੇ ਕਹਿੰਦੇ ਹਨ।

"ਕਬੀਰ ਦਾਸ ਦੇ ਰਾਮ ਪੂਰਣ ਪ੍ਰਤਿਪਾਦਿਤ ਅਵਤਾਰ ਨਹੀਂ ਸਨ ਇਹ ਨਿਸ਼ਚਿਤ ਹੈ। ਉਹ ਨਾ ਤਾਂ ਦਸਰਥ ਦੇ ਘਰ ਜੰਮਿਆਂ ਸੀ ਅਤੇ ਨਾ ਲੰਕਾ ਦੇ ਰਾਜ ਨੂੰ ਨਾਸ਼ ਕਰਨ ਵਾਲਾ ਸੀ। ਉਹ ਨਾ ਦੇਵਕੀ ਦੀ ਕੁਖੋਂ ਪੈਦਾ ਹੋਇਆ ਅਤੇ ਨਾ ਯਸ਼ੋਦਾ ਦੀ ਗੋਦ ਵਿਚ ਖੇਡਿਆ। ਨਾ ਪਰਸ਼ਰਾਮ ਹੋ ਕੇ ਖਤਰੀਆਂ ਦਾ ਨਾਸ਼ ਕਰਨ ਗਇਆ। ਨਾ ਉਸ ਨੇ ਦਵਾਰਕਾ ਵਿਚ ਸਰੀਰ ਤਿਆਗਿਆ ਨਾ ਉਸ ਨੇ ਜਗਨ ਨਾਥ ਧਾਮ ਵਿਚ ਬੁੱਧ ਰੂਪ ਹੋ ਕੇ ਅਵਤਾਰ ਧਾਰਿਆ।"[12] ਬਾਕੀ ਭਗਤਾਂ ਦੇ ਰਾਮ ਬਾਰੇ ਵੀ ਇਹ ਗੱਲ ਕਹੀ ਜਾ ਸਕਦੀ ਹੈ।

ਸੁਰਿੰਦਰ ਸਿੰਘ ਕੋਹਲੀ ਲਿਖਦੇ ਹਨ ਕਿ ਇਸਲਾਮ ਦਾ ਖ਼ੁਦਾ ਸਖ਼ਸ਼ੀ ਹੈ ਪ੍ਰੰਤੂ ਸੰਤ ਕਵੀ ਇਕ ਗੈਰ ਸਖ਼ਸ਼ੀ ਪ੍ਰਮਾਤਮਾ ਦੇ ਗੁਣ ਗਾਉਂਦੇ ਹਨ। ਮੁਸਲਮਾਨਾਂ ਦਾ ਵਿਸ਼ਵਾਸ ਹੈ ਕਿ ਮੁਹੰਮਦ ਪੈਗੰਬਰ ਖ਼ੁਦਾ ਦੇ ਰਸੂਲ ਸਨ। ਪ੍ਰੰਤੂ ਖ਼ੁਦਾ ਦੀ ਪੈਗੰਬਰੀ ਜਾਂ ਰਿਸਾਲਾਤ ਦੇ ਸਿਧਾਂਤ ਦਾ ਵੀ ਸੰਤਾਂ ਨੇ ਖੰਡਨ ਕੀਤਾ ਹੈ।[13]

ਜੋ ਸਾਨੂੰ ਬ੍ਰਹਮ ਦਾ ਗਿਆਨ ਹੁੰਦਾ ਵੀ ਹੈ ਤਾਂ ਉਹ ਵੀ ਬ੍ਰਹਮ ਦੇ ਸਾਡੇ ਅੰਦਰ ਪਸਾਰੇ ਕਰਕੇ।[14] ਜਿਸਨੂੰ ਬ੍ਰਹਮ ਦਾ ਅਨੁਭਵ ਹੋ ਜਾਂਦਾ ਹੈ ਜਾਂ ਜਿਸਨੂੰ ਉਹ ਆਪਣੀ ਕਿਰਪਾ ਨਾਲ ਪਛਾਣ ਕਰਾ ਦੇਂਦਾ ਹੈ।[15] ਉਹ ਉਸ ਅਨੁਭਵ ਜਾਂ ਸਵਾਲ ਨੂੰ ਗੂੰਗੇ ਦੇ ਖਾਧੇ ਗੁੜ ਵਾਂਗ ਬਿਆਨ ਨਹੀਂ ਕਰ ਸਕਦਾ।[16] ਕਬੀਰ ਜੀ ਦਾ ਕਥਨ ਹੈ।

ਕਹੁ ਕਬੀਰ ਗੂੰਗੈ ਗੁੜੁ ਖਾਇਆ,
ਪੂਛੇ ਤੇ ਕਿਆ ਕਹੀਐ॥

(ਗਉੜੀ, ਆਦਿ ਗ੍ਰੰਥ, ਪੰਨਾ 334)

ਭਗਤਾਂ ਨੇ ਆਪਣੀ ਬਾਣੀ ਵਿਚ ਬ੍ਰਹਮ ਦੇ ਸਰੂਪ ਨੂੰ ਤਿੰਨ ਤਰ੍ਹਾਂ ਵਰਣਨ ਕੀਤਾ ਹੈ ਨਿਰਗੁਣ ਬ੍ਰਹਮ, ਸਰਗੁਣ ਬ੍ਰਹਮ, ਨਿਰਗੁਣ ਅਤੇ ਸਰਗੁਣ ਦੋਹਾਂ ਦਾ ਮਿਸ਼ਿਰਤ ਰੂਪ। ਵਧੇਰੇ ਕਰਕੇ ਬ੍ਰਹਮ ਦੇ ਨਿਰਗੁਣ ਸਰੂਪ ਨੂੰ ਅੰਕਿਤ ਕੀਤਾ ਗਿਆ ਹੈ। ਕਿਧਰੇ ਕਿਧਰੇ ਸਰਗੁਣ ਬ੍ਰਹਮ ਦਾ ਵਰਣਨ ਵੀ ਪ੍ਰਾਪਤ ਹੁੰਦਾ ਹੈ। ਇਨ੍ਹਾਂ ਰੂਪਾਂ ਬਾਰੇ ਉਨ੍ਹਾਂ ਦੀ ਬਾਣੀ ਵਿਚੋਂ ਇਕ ਇਕ ਉਦਾਹਰਣ ਪੇਸ਼ ਹੈ:

ਨਿਰਗੁਣ ਸਰੂਪ:—
ਅਲਹ ਲਹਉ, ਤਉ ਕਿਆ ਕਹਉ, ਕਹਉ ਤ ਕੋ ਉਪਕਾਰ॥
ਬਟਕ ਬੀਜ ਮਹਿ ਰਵਿ ਰਹਿਓ, ਜਾ ਕੋ ਤੀਨਿ ਲੋਕ ਬਿਸਥਾਰ॥

(ਗਉੜੀ, ਬਾਵਨ ਅੱਖਰੀ, ਉਹੀ, ਪੰਨਾ 340)

ਸਰਗੁਣ ਸਰੂਪ:—
ਏਕ ਜੋਤਿ ਏਕਾ ਮਿਲੀ, ਕਿੰਬਾ ਹੋਇ ਮਹੋਇ॥
ਜਿਤੁ ਘਟਿ ਨਾਮੁ ਨ ਊਪਜੈ, ਫੂਟਿ ਮਰੈ ਜਨੁ ਸੋਇ॥



 

ਸਾਵਲ ਸੁੰਦਰ ਰਾਮਈਆ ॥ ਮੇਰਾ ਮਨ ਲਾਗਾ ਤੋਹਿ ॥ ਰਹਾਉ ॥

(ਗਉੜੀ, ਉਹੀ, ਪੰਨਾ 335)

**ਨਿਰਗੁਣ ਅਤੇ ਸਰਗੁਣ ਸਰੂਪ:—**

ਆਉ ਕਲੰਦਰ ਕੇਸਵਾ ॥ ਕਰਿ ਅਬਦਾਲੀ ਭੇਸਵਾ ॥ ਰਹਾਉ ॥
ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ ॥

..........................................................................

ਦੇਹੀ ਮਹਜਿਦਿ ਮਨੁ ਮਉਲਾਨਾ, ਸਹਜ ਨਿਵਾਜ ਗੁਜਾਰੈ ॥
ਬੀਬੀ ਕਉਲਾ ਸਉ ਕਾਇਨੁ ਤੇਰਾ, ਨਿਰੰਕਾਰ ਆਕਾਰੈ ॥

(ਭੈਰਉ, ਆਦਿ ਗ੍ਰੰਥ, ਪੰਨਾ 1167)

ਉਪਰੋਕਤ ਵਿਚਾਰ ਵਿਮਰਸ਼ ਤੋਂ ਬਾਅਦ ਇਹ ਸਪਸ਼ਟ ਹੋ ਜਾਂਦਾ ਹੈ ਕਿ ਭਗਤ ਬਾਣੀ ਦੀ ਬ੍ਰਹਮ-ਭਾਵਨਾ ਅਧਿਆਤਮਵਾਦੀ ਹੈ। ਭਗਤ ਬ੍ਰਹਮ ਨੂੰ ਕੇਵਲ ਇਕ, ਕਰਤਾ ਪੁਰਖ, ਚੇਤਨ ਸੱਤਾ ਅਤੇ ਸਤਿ ਰੂਪ ਮੰਨਦੇ ਹਨ। ਭਾਈ ਜੋਧ ਸਿੰਘ ਨੇ ਜੋ ਵਿਚਾਰ ਗੁਰੂ ਨਾਨਕ ਦੇਵ ਜੀ ਦੇ ਬ੍ਰਹਮ ਬਾਰੇ ਕਹੇ ਹਨ, ਉਹ ਵਿਚਾਰ ਭਗਤਾਂ ਦੇ ਬ੍ਰਹਮ ਬਾਰੇ ਵੀ ਠੀਕ ਹਨ ਕਿ ਉਹ ਹਸਤੀ ਕੇਵਲ ਇਕ ਹੈ। ਸਦਾ ਰਹਿਣ ਵਾਲੀ ਹੈ। ਸਭ ਵਸਤਾਂ ਵਿਚ ਵਿਆਪਕ ਹੋ ਕੇ ਸਭ ਨੂੰ ਧਾਰਨ ਵਾਲੀ ਹੈ ਸਾਰੀਆਂ ਵਸਤਾਂ ਨੂੰ ਉਪਜਾਉਣ ਵਾਲੀ ਹੈ। ਆਪਣੀ ਸ੍ਰਿਸ਼ਟੀ ਵਿਚ ਵਿਆਪਕ ਹੈ। ਬਿਨਾ ਡਰ ਅਤੇ ਬਿਨਾਂ ਵੈਰ ਦੇ ਹੈ। ਉਸ ਹਸਤੀ ਉਪਰ ਸਮੇਂ ਦਾ ਅਸਰ ਨਹੀਂ, ਜਨਮ ਮਰਨ ਤੋਂ ਰਹਿਤ ਹੈ। ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੈ। ਗੁਰੂ ਜੀ ਦੀ ਕ੍ਰਿਪਾ ਨਾਲ ਪ੍ਰਾਪਤੀ ਹੋ ਸਕਦੀ ਹੈ।[17]

**(ੲ) ਭਗਤ ਬਾਣੀ ਅਤੇ ਸ੍ਰਿਸ਼ਟੀ-ਰਚਨਾ:—**

ਸ੍ਰਿਸ਼ਟੀ ਰਚਨਾ ਅਧਿਆਤਮਿਕ ਪੱਖ ਦਾ ਦੂਸਰਾ ਮਹੱਤਵਪੂਰਣ ਅੰਗ ਹੈ। ਸ੍ਰਿਸ਼ਟੀ ਰਚਨਾ ਪੁਰਾਤਨ ਸਮਿਆਂ ਤੋਂ ਹੀ ਮਨੁੱਖੀ ਸੋਚ ਲਈ ਇਕ ਭੇਤ ਬਣੀ ਰਹੀ ਹੈ। ਆਤਮਵਾਦੀ ਅਤੇ ਵਿਗਿਆਨੀ ਇਸ ਭੇਦ ਨੂੰ ਪਾਉਣ ਲਈ ਚਿਰ ਕਾਲ ਤੋਂ ਜਤਨ ਕਰ ਰਹੇ ਹਨ। ਮੁਰਗੀ ਪਹਿਲਾਂ ਜਾਂ ਆਂਡਾ ? ਅਜੇ ਤੱਕ ਇਕ ਅੜਾਉਣੀ ਬਣੀ ਹੋਈ ਹੈ।[18] ਬਾਈਬਲ ਅਨੁਸਾਰ ਜਗਤ ਦਾ ਅਤੇ ਹਰ ਇਕ ਵਸਤੂ ਦਾ ਅਰੰਭ ਹਨੇਰਾ ਹੈ ਅਤੇ ਇਸ ਦਾ ਅੰਤ ਵੀ ਹਨੇਰੇ ਨਾਲ ਢਕਿਆ ਹੋਇਆ ਹੈ।[19] ਡਾਕਟਰ ਰਾਧਾ ਕ੍ਰਿਸ਼ਨਨ ਅਨੁਸਾਰ ਸਭ ਤੋਂ ਪਹਿਲਾਂ ਸ਼ਬਦ ਸੀ। ਇਸ ਦਾ ਅਰਥ ਇਹ ਹੈ ਕਿ ਸ਼ੁਰੂ ਵਿੱਚ ਵਿਚਾਰ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਡੂੰਘੇ ਚਿੰਤਨ ਦੇ ਆਧਾਰ ਤੇ ਹੀ ਸ੍ਰਿਸ਼ਟੀ ਦੀ ਰਚਨਾ ਸੰਬੰਧੀ ਆਪਣੇ ਵਿਚਾਰ ਅਭਿਵਿਅਕਤ ਕਰਦੇ ਹਨ। ਉਨ੍ਹਾਂ ਅਨੁਸਾਰ ਨਿਰਗੁਣ-ਬ੍ਰਹਮ ਮਹਾਂਪ੍ਰਕਾਰ ਅਵਸਥਾ ਵਿਚ ਕੀਤੀ। ਉਸ ਸਮੇਂ ਬ੍ਰਹਮ ਆਪ ਅਰਧ ਸੰਕਲਪ ਵਿਕਲਪ ਰਹਿਤ ਅਵਸਥਾ ਵਿਚ ਸੀ ਪਰ ਨਿਰਗੁਣ ਅਵਸਥਾ ਸੂਨਯ ਅਵਸਥਾ ਸੀ।

(ੳ) ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ ॥

(ਮਾਰੂ, ਆਦਿ ਗ੍ਰੰਥ, ਪੰਨਾ 1026)

(ਅ) ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜ, ਸੁੰਨ ਸਮਾਧਿ ਲਗਾਇਦਾ॥

(ਮਾਰੂ, ਉਹੀ, ਪੰਨਾ 1035)

ਭਗਤ ਨਾਮਦੇਵ ਅਨੁਸਾਰ ਜੋ ਕੁਝ ਵੀ ਦਿਖਾਈ ਦੇ ਰਿਹਾ ਹੈ, ਇਹ ਸਭ ਪ੍ਰਮਾਤਮਾ ਦਾ ਹੀ ਪੈਦਾ ਕੀਤਾ ਹੋਇਆ ਹੈ, ਜੋ ਕੁਝ ਪੈਦਾ ਹੋਇਆ ਹੈ ਇਹ ਖ਼ਤਮ ਵੀ ਹੋ ਜਾਣਾ ਹੈ ਕਿਉਂਕਿ ਪੈਦਾ ਹੋਣ ਵਾਲੀ ਕੋਈ ਵੀ ਵਸਤੂ ਸਦੀਵੀ ਨਹੀਂ ਹੁੰਦੀ। ਨਾਮਦੇਵ ਨੇ ਪ੍ਰਮਾਤਮਾ ਨੂੰ ਪਾਰਬ੍ਰਹਮ ਕਹਿਕੇ ਇਸ ਨੂੰ ਪੈਦਾ ਹੋਣ ਵਾਲੇ ਸਭ ਦਾ ਨਿਰਮਾਤਾ ਮੰਨਿਆ ਹੈ ਅਤੇ ਸਾਰੀ ਦੁਨੀਆਂ ਨੂੰ ਤਮਾਸ਼ਾ ਰੂਪ ਸੰਸਾਰ (ਪਰੰਪਚ) ਆਖਿਆ ਹੈ:

ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ
ਬਿਚਰਤ ਆਨ ਨ ਹੋਈ॥

(ਆਸਾ, ਉਹੀ, ਪੰਨਾ 485)

ਕਬੀਰ ਆਪਣੇ ਗੁਰੂ ਦੇ ਚਰਨੀ ਲੱਗ ਕੇ ਬੇਨਤੀ ਕਰਦਾ ਹੈ ਕਿ ਇਸ ਜਗਤ ਦੀ ਉਤਪੱਤੀ ਕਿਵੇਂ ਹੋਈ ? ਜੀਵ ਕਾਹਦੇ ਲਈ ਪੈਦਾ ਕੀਤਾ ਜਾਂਦਾ ਹੈ ?

ਗੁਰ ਚਰਣ ਲਾਗਿ ਹਮ ਬਿਨਵਤਾ,
ਪੂਛਤ ਕਹ ਜੀਉ ਪਾਇਆ॥
ਕਵਨ ਕਾਜਿ ਜਗੁ ਉਪਜੈ ਬਿਨਸੈ,
ਕਹਹੁ ਮੋਹਿ ਸਮਝਾਇਆ॥

(ਆਸਾ, ਉਹੀ, ਪੰਨਾ 475)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ ਬਾਣੀ ਵਿਚ ਸ੍ਰਿਸ਼ਟੀ ਸਾਜਨ ਦਾ ਵੇਰਵਾ ਬਹੁਤ ਘੱਟ ਮਿਲਦਾ ਹੈ, ਸਾਰ ਰੂਪ ਵਿਚ ਭਗਤ ਕਬੀਰ ਜੀ ਕਹਿੰਦੇ ਹਨ।

ਅਵਲਿ ਅਲਹ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ॥

(ਪ੍ਰਭਾਤੀ, ਆਦਿ ਗ੍ਰੰਥ, ਪੰਨਾ 1349)

ਪਹਿਲਾਂ ਨਿਰੰਕਾਰ ਨੇ ਚਾਨਣ ਪੈਦਾ ਕੀਤਾ ਅਤੇ ਫਿਰ ਸਾਰੇ ਮਨੁੱਖ ਉਸ ਦੀ ਸ਼ਕਤੀ ਦੀ ਉਪਜ ਹਨ। 'ਕਬੀਰ ਵਚਨਾਵਲੀ' ਵਿਚ ਕਬੀਰ ਵਲੋਂ ਸ੍ਰਿਸ਼ਟੀ ਰਚਨਾ ਦਾ ਜੋ ਵੇਰਵਾ ਦਿੱਤਾ ਗਿਆ ਹੈ, ਉਹ ਇਸ ਪ੍ਰਕਾਰ ਹੈ:

ਬ੍ਰਹਮ ਸਾਰੇ ਸੰਸਾਰ ਦਾ ਸਿਰਜਣਹਾਰ ਹੈ। ਉਹ ਕਦੇ ਗਰਭ ਵਿਚ ਨਹੀਂ ਆਉਂਦਾ ਬ੍ਰਹਮ ਨੇ ਸ੍ਰਿਸ਼ਟੀ ਰਚਨਾ ਲਈ ਛੇ ਪੁਤ੍ਰ ਪੈਦਾ ਕੀਤੇ:

(1) ਸਹਜ (2) ਅੰਕੁਰ (3) ਇੱਛਾ (4) ਸੁਹੰ (5) ਅਚਿੰਤ (6) ਅਕਸ਼ਰ

ਸਾਰਾ ਜਗਤ ਉਸ ਸਮੇਂ ਜਲ ਨਾਲ ਭਰਪੂਰ ਸੀ ਉਸ ਜਲ ਉਪਰ ਸਤਪੁਰਖ ਨੇ ਆਪਣੀ ਸੱਤਵੀਂ ਸੰਤਾਨ ਇਕ ਅੰਡੇ ਨੂੰ ਛੱਡ ਦਿੱਤਾ। ਇਹ ਅੰਡਾ ਅਕਸਰ ਕੋਲ ਜਾ ਕੇ ਫੁਟਿਆ। ਉਸ ਸਮੇਂ ਅਕਸਰ ਤਪ ਵਿਚ ਮਗਨ ਸੀ। ਉਸ ਵਿਚੋਂ ਕਾਲ ਪੁਰਸ਼ ਨਿਰੰਜਨ ਪੈਦਾ ਹੋਇਆ। ਪਿਤਾ ਦੀ ਆਗਿਆ ਨਾਲ ਇਸੇ ਨਿਰੰਜਨ ਨੇ ਸ੍ਰਿਸ਼ਟੀ ਦਾ ਜਾਲ ਖਿਲਾਰਿਆ। ਹੁਣ ਕਾਲ ਪੁਰਖ ਨੇ ਮਾਇਆ ਉਤਪੰਨ ਕੀਤੀ ਅਤੇ ਉਸ ਦੇ ਸੰਜੋਗ ਨਾਲ ਤਿੰਨ ਪੁੱਤਰ ਪੈਦਾ ਕੀਤੇ।

(ੳ) ਸਤੋ ਗੁਣ ਪ੍ਰਧਾਨ ਬ੍ਰਹਮਾ

(ਅ) ਰਜੋ ਗੁਣ ਪ੍ਰਧਾਨ ਵਿਸ਼ਨੂੰ

(ੲ) ਤਪੋ ਗੁਣ ਪ੍ਰਧਾਨ ਸ਼ਿਵ

ਜਦੋਂ ਇਹ ਦੇਵਤਾ ਪੈਦਾ ਹੋਏ, ਉਹ ਨਿਰੰਜਨ ਅੰਤਰ-ਧਿਆਨ ਹੋ ਕੇ ਆਪਣੇ ਲੋਕ ਵਿਚ ਚਲਿਆ ਗਿਆ ਅਤੇ ਜਾਂਦੀ ਵੇਰ ਮਾਇਆ ਨੂੰ ਆਖ ਗਇਆ, ਇਨ੍ਹਾਂ ਪੁਤਰਾਂ ਨੂੰ ਮੇਰਾ ਪਤਾ ਨਾ ਦੱਸੀ। ਮਾਇਆ ਨੇ ਇਕਰ ਹੀ ਕੀਤਾ ਅਤੇ ਪੁੱਤਰਾਂ ਨੂੰ ਆਖਿਆ, 'ਮੈਂ ਹੀ ਤੁਹਾਡਾ ਪਿਤਾ, ਮੈਂ ਹੀ ਤੁਹਾਡੀ ਮਾਤਾ ਅਤੇ ਮੈਂ ਹੀ ਤੁਹਾਡੀ ਨਾਰੀ ਹਾਂ। [20] ਨਿਰੰਜਨ ਨੇ ਜਿਹੜੇ ਲੋਕ ਪੈਦਾ ਕੀਤੇ ਉਨ੍ਹਾਂ ਦੀ ਗਿਣਤੀ ਗਿਆਰਾਂ ਹੈ।[21]

ਸੋ ਸ੍ਰਿਸ਼ਟੀ ਦਾ ਸਿਰਜਨਹਾਰ ਪ੍ਰਮਾਤਮਾ ਆਪ ਹੀ ਹੈ। ਉਹ ਹੀ ਉਸ ਦੇ ਨਾਮ ਦਾ ਕਾਰਣ ਹੈ। ਇਹ ਸਮੁੱਚਾ ਦ੍ਰਿਸ਼ਟਮਾਨ ਜਗਤ ਪਰਮ-ਸੱਤਾ ਤੋਂ ਬਾਹਰ ਆਪਣੀ ਕੋਈ ਹੋਂਦ ਨਹੀਂ ਰੱਖਦਾ। ਸ੍ਰਿਸ਼ਟੀ ਦੀ ਅਨੰਤਤਾ ਉਸ ਬ੍ਰਹਮ ਦੇ ਕਾਰਣ ਹੀ ਹੈ। ਸਮੁੱਚੇ ਰੂਪਾਂਤਮਕ ਪਸਾਰੇ ਦੇ ਪਿਛੇ ਉਸ ਦੀ ਚੇਤਨ-ਸੱਤਾ ਹੀ ਕ੍ਰਿਆਸ਼ੀਲ ਹੈ। ਬ੍ਰਹਮ ਨੂੰ ਸ੍ਰਿਸ਼ਟੀ ਰਚਨਾ ਲਈ ਕਿਸੇ ਹੋਰ ਵਸਤੂ ਦੀ ਲੋੜ ਨਹੀਂ, ਉਹ ਸ੍ਰਿਸ਼ਟੀ ਸਿਰਜਣਾ ਦਾ ਉਪਾਦਨ ਅਤੇ ਨਮਿਤ ਕਾਰਨ ਹੈ।

ਭਗਤ ਕਬੀਰ ਅਨੁਸਰ ਸ੍ਰਿਸ਼ਟੀ ਬ੍ਰਹਮ ਦੀ ਰਚਨਾ ਹੋਣ ਕਾਰਨ ਸੱਚੀ ਹੈ ਸਤਿ ਹੈ ਪ੍ਰੰਤੂ ਨਾਲ ਹੀ ਇਹ ਨਾਸ਼ਵਾਨ ਹੋਣ ਕਾਰਣ ਬੰਧਨ ਦਾ ਕਾਰਣ ਵੀ ਬਣਦੀ ਹੈ। ਸ਼ੰਕਰਚਾਰੀਆ ਅਨੁਸਾਰ ਇਹ ਸ੍ਰਿਸ਼ਟੀ ਮਿਥਿਆ ਨਹੀਂ, ਸਗੋਂ ਰਾਮਾਨੁਜ, ਵਲਭ ਅਤੇ ਚੈਤੰਨਯ ਵਾਂਗ ਸੱਚੀ ਰਚਨਾ ਹੋਣ ਕਾਰਣ ਸੱਚ ਹੀ ਮੰਨਿਆ ਹੈ।

ਇਹ ਸਾਰਾ ਦਿਸਦਾ ਸੰਸਾਰ ਗੁਰੂ ਤੇਗ਼ ਬਹਾਦਰ ਜੀ ਦੇ ਰਚਨਾ ਅਨੁਸਾਰ।

'ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨ॥ (1427)

ਅਰਥਾਤ ਜੀਵ ਅੰਤ ਵਿਚ ਬ੍ਰਹਮ ਵਿਚ ਹੀ ਸਮਾ ਜਾਂਦਾ ਹੈ। ਕੋਈ ਵੀ ਵਸਤੂ ਸਥਿਰ ਰਹਿਣ ਵਾਲੀ ਨਹੀਂ ਸਿਰਫ਼ ਪ੍ਰਮਾਤਮਾ ਹੀ ਸਥਿਰ ਰਹਿਣ ਵਾਲੀ ਸ਼ਕਤੀ ਹੈ। ਮੌਤ ਤੋਂ ਬਾਅਦ ਹੀ ਜੀਵ ਪ੍ਰਮਾਤਮਾ ਨਾਲ ਮਿਲਦਾ ਹੈ। ਭਗਤ ਕਬੀਰ ਜੀ ਕਹਿੰਦੇ ਹਨ:

ਕਬੀਰ ਜਿਸੁ ਮਰਨੇ ਤੇ ਜਗੁ ਡਰੈ, ਮੇਰੇ ਮਨਿ ਆਨੰਦੁ॥
ਮਰਨੇ ਹੀ ਤੇ ਪਾਈਐ, ਪੂਰਨੁ ਪਰਮਾਨੰਦੁ॥

(ਸਲੋਕ 22, ਆਦਿ ਗ੍ਰੰਥ, ਪੰਨਾ 1364)

ਇਸ ਸ੍ਰਿਸ਼ਟੀ ਰਚਨਾ ਦਾ ਮੁਖ ਪ੍ਰਯੋਜਨ ਮਨੁੱਖ ਦਾ ਅਕਾਲ-ਪੁਰਖ ਨਾਲ ਮਿਲਾਪ ਹੀ ਹੈ। ਡਾ. ਭਾਈ ਜੋਧ ਸਿੰਘ ਵੀ ਸਾਡੇ ਇਸ ਵਿਚਾਰ ਦੀ ਪੁਸ਼ਟੀ ਕਰਦੇ ਲਿਖਦੇ ਹਨ।

"ਕਾਹਦੇ ਲਈ ਇਹ ਰਚਨਾ ਹੈ ? ਬੀਜ ਰੂਪ ਕਰਕੇ ਜੋ ਜੋਤ ਸਭ ਜੀਵਾਂ ਵਿਚ ਹੈ ਉਹ ਨੂੰ ਉਹ ਜੀਵ ਵਧਾ ਕੇ ਉਸ ਨਿਰੰਕਾਰ ਵਿਚ ਜਾ ਮਿਲਣਾ।" [22]

ਸ੍ਰਿਸ਼ਟੀ ਰਚਨਾ ਦੇ ਇਸ ਵਿਚਾਰ-ਵਿਮਰਸ਼ ਤੋਂ ਬਾਅਦ ਅਧਿਆਤਮਿਕ ਚੇਤਨਤਾ ਦੀ ਤੀਸਰੀ ਮਹੱਤਵ-ਪੂਰਨ ਕੜੀ 'ਮਨੁੱਖ ਬਾਰੇ ਵਿਚਾਰ ਕੀਤੀ ਜਾਵੇਗੀ।

(ਸ) ਭਗਤ ਬਾਣੀ ਵਿਚ ਮਨੁੱਖ ਦਾ ਸੰਕਲਪ:—

ਅਧਿਆਤਮਿਕ ਖੇਤਰ ਵਿਚ ਬ੍ਰਹਮ ਅਤੇ ਸ੍ਰਿਸ਼ਟੀ ਰਚਨਾ ਵਿਚਕਾਰ ਮਨੁੱਖ ਇਕ ਮਹੱਤਵਪੂਰਨ ਕੜੀ ਹੈ। ਮਨੁੱਖ ਹੀ ਬ੍ਰਹਮ ਅਤੇ ਸ੍ਰਿਸ਼ਟੀ ਦੇ ਆਪਸੀ ਸੰਬੰਧਾਂ ਨੂੰ ਸਮਝਣ ਯੋਗ

ਇੱਕ ਚੇਤਨ ਜੀਵ ਹੈ। ਮਨੁੱਖੀ ਜਨਮ ਪ੍ਰਕਿਰਤੀ ਦੇ ਸਾਰੇ ਜੀਵਾਂ ਤੋਂ ਸ੍ਰੇਸ਼ਟ ਅਤੇ ਸ਼ਿਰੋਮਣੀ ਮੰਨਿਆ ਜਾਂਦਾ ਹੈ। ਮਨੁੱਖੀ ਜੀਵਨ ਨੂੰ ਦੇਵਤਿਆਂ ਨਾਲੋਂ ਵੀ ਉੱਤਮ ਸਮਝਿਆ ਜਾਂਦਾ ਹੈ। ਦੇਵਤਿਆਂ ਨੂੰ ਵੀ ਮੋਕਸ਼ ਪ੍ਰਾਪਤੀ ਲਈ ਮਨੁੱਖੀ ਜੀਵਨ ਗ੍ਰਹਿਣ ਕਰਨਾ ਪੈਂਦਾ ਹੈ। ਦੇਵ ਗਤੀ ਤੋਂ ਮੋਕਸ਼-ਅਸੰਭਵ ਹੈ।[23] ਮਨੁੱਖੀ ਜੀਵਨ ਬੜੀ ਮੁਸ਼ਕਲ ਨਾਲ ਮਿਲਦਾ ਹੈ। ਕਬੀਰ ਸਾਹਿਬ ਇਸ ਜਨਮ ਦੀ ਮਹੱਤਤਾ ਦਸਦੇ ਹੋਏ ਲਿਖਦੇ ਹਨ।

(ੳ) ਦੁਲਭ ਜਨਮੁ ਪੁੰਨ ਫਲ ਪਾਇਓ,
ਬਿਰਥਾ ਜਾਤ ਅਬਿਬੇਕੈ ॥

(ਸੋਰਠ, ਆਦਿ ਗ੍ਰੰਥ, ਪੰਨਾ 658)

(ਅ) ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨਾ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰਹਿ, ਬਹੁਰਿ ਨ ਲਾਗਹਿ ਡਾਰ ॥

(ਸਲੋਕ, ਉਹੀ, ਪੰਨਾ 1366)

ਭਗਤ ਬਾਣੀ ਵਿਚ ਮਨੁੱਖ, ਇਸਤਰੀ ਅਤੇ ਪੁਰਸ਼ ਦੋਹਾਂ ਦਾ ਸੂਚਕ ਹੈ। ਮਨੁੱਖੀ ਸਰੀਰ ਵਿਚ ਮਨ, ਬੁੱਧੀ ਅਤੇ ਆਤਮਾ ਦਾ ਸੁੰਦਰ ਸੁਮੇਲ ਹੈ। ਮਨੁੱਖ ਹੀ ਇਕ ਐਸਾ ਸਮਾਜਿਕ ਜੀਵ ਹੈ ਜਿਸ ਕੋਲ ਆਪਣੀ ਭਾਸ਼ਾ ਸ਼ਕਤੀ ਅਤੇ ਇਸ ਨੂੰ ਸਮਝਣ ਵਾਲੀ ਸੂਝ-ਸ਼ਕਤੀ ਹੈ। ਮਨੁੱਖ ਆਪਣੇ ਮਨ ਦੇ ਹਾਵ-ਭਾਵ ਦੂਸਰਿਆਂ ਤੱਕ ਪਹੁੰਚਾ ਸਕਦਾ ਹੈ ਅਤੇ ਸਮਝਾ ਸਕਦਾ ਹੈ। ਮਨੁੱਖ ਕੇਵਲ ਸਰੀਰ ਹੀ ਨਹੀਂ, ਸਗੋਂ ਭਗਤਾਂ ਅਨੁਸਾਰ ਇਸ ਮੰਦਿਰ ਵਿਚ ਉਸ ਪਰਮਾਤਮਾ ਦੀ ਜੋਤਿ ਵੀ ਜਗਦੀ ਹੈ। ਇਹ ਪ੍ਰਕਾਸ਼ ਹੀ ਮਨੁੱਖੀ ਜੀਵਨ ਦਾ ਅਸਲ ਆਧਾਰ ਹੈ, ਇਸ ਕਰਕੇ ਮਨੁੱਖੀ ਸਾਂਝ ਹੈ। ਮਾਨਵੀ ਤੱਤ (Human Element) ਧਰਮਾਂ ਨੂੰ ਵੱਖ ਵੱਖ ਕਰਦਾ ਹੈ, ਪਰ ਰਬੀ ਤੱਤ (Divine Element) ਜੁ ਸਭ ਵਿਚ ਇਕ ਸੁਨਹਿਰੀ ਧਾਗੇ ਵਾਂਗ ਰਮਿਆ ਹੁੰਦਾ ਹੈ, ਸਭ ਨੂੰ ਇਕੱਠਿਆਂ ਬੰਨ੍ਹ ਕੇ ਰਖਦਾ ਹੈ।[24] ਮਨੁੱਖ ਸਰੀਰ ਵਿਚ ਆਤਮਾ, ਪ੍ਰਮਾਤਮਾ ਦਾ ਹੀ ਅੰਸ਼ ਹੈ। ਆਤਮਾ ਅਮਰ ਹੈ। ਸਭ ਮਨੁੱਖਾਂ ਵਿਚ ਪ੍ਰਮਾਤਮਾ ਦਾ ਅੰਸ਼ ਹੋਣ ਕਰਕੇ ਸਾਰੇ ਬਰਾਬਰ ਹਨ।[25]

ਆਤਮਾ ਪ੍ਰਮਾਤਮਾ ਇਕ ਹੁੰਦਿਆਂ ਵੀ ਕੁਝ ਭਿੰਨ ਹਨ। ਗੋਕਲ ਚੰਦ ਨਾਰੰਗ ਅਨੁਸਾਰ, 'ਜਿੱਥੋਂ ਤੱਕ ਸਤਯ ਅਤੇ ਚੇਤਨਤਾ ਦਾ ਸੰਬੰਧ ਹੈ ਆਤਮਾ ਪਰਮਾਤਮਾ ਇਕ ਹੀ ਹਨ, ਕੋਈ ਫਰਕ ਨਹੀਂ, ਪਰ ਜਿਥੋਂ ਤੱਕ ਗਿਆਨ, ਸ਼ਕਤੀ ਅਤੇ ਅਨੰਦ ਦਾ ਸੰਬੰਧ ਹੈ, ਵੱਡਾ ਭੇਦ ਹੈ। ਇਹ ਠੀਕ ਹੈ ਕਿ ਜੀਵ ਸਮੁੰਦਰ ਦਾ ਕਤਰਾ ਹੈ, ਅੱਗ ਦੀ ਚਿੰਗਿਆੜੀ ਹੈ, ਪਰ ਕਤਰਾ ਇਕ ਕਤਰਾ ਹੀ ਹੈ, ਤੁਪਕਾ ਇਕ ਤੁਪਕਾ ਹੀ ਹੈ ਜਿਵੇਂ ਸੂਰਜ ਦੀਆਂ ਕਿਰਨਾਂ ਸੂਰਜ ਨਹੀਂ ਹਨ।[26]

ਆਤਮਾ ਦੀ ਪਛਾਣ ਹੀ ਉਸ ਪਰਮਾਤਮਾ ਦੀ ਪਛਾਣ ਹੈ। ਡਾਕਟਰ ਰਾਧਾ ਕ੍ਰਿਸ਼ਨਨ ਅਨੁਸਾਰ ਜਿਵੇਂ ਅਸੀਂ ਗਵਾਚੇ ਡੰਗਰਾਂ ਨੂੰ ਉਨ੍ਹਾਂ ਦੀਆਂ ਪੈੜਾਂ ਤੋਂ ਲੱਭ ਲੈਂਦੇ ਹਾਂ, ਇਸ ਤਰ੍ਹਾਂ ਆਤਮਾ ਦੇ ਜਾਨਿਆਂ ਸਭ ਕੁਝ ਜਾਨਿਆ ਜਾਂਦਾ ਹੈ।[27] ਆਤਮਾ ਦੇ ਪਛਾਣਨ ਨਾਲ ਮਨੁੱਖੀ ਮਨ ਵਿੱਚ ਸ਼ਾਂਤੀ ਤੇ ਟਿਕਾਉ ਪੈਦਾ ਹੁੰਦਾ ਹੈ।[28] ਗੋਰਖ ਨਾਥ ਆਤਮਾ ਦੇ ਪਰਮਾਤਮਾ ਵਿੱਚ ਕੋਈ ਖ਼ਾਸ ਫਰਕ ਨਹੀਂ ਮੰਨਦੇ। ਉਨ੍ਹਾਂ ਦਾ ਕਥਨ ਹੈ।

ਆਤਮਾ ਮਧ ਪਰਮਾਤਮਾ ਦੀਸੈ
ਜਯੋ ਜਲ ਮਧੇ ਚੰਦਾ ॥[29]

ਭਗਤ ਬਾਣੀ ਦੇ ਅਧਿਐਨ ਤੋਂ ਪ੍ਰਗਟ ਹੁੰਦਾ ਹੈ ਕਿ ਭਗਤ ਪ੍ਰਬਲ ਆਤਮਵਾਦੀ ਸਨ। ਕਬੀਰ ਅਨੁਸਾਰ ਆਤਮਾ-ਤੱਤ ਪਰਮ ਸਤਿ ਹੈ। ਕਬੀਰ ਨੇ ਇਸ ਆਤਮਾ ਨੂੰ 'ਮੈਂ ਹਾਂ' ਜਾਂ 'ਅਸੀਂ ਹਾਂ' ਦੇ ਅਨੁਭਵ ਨਾਲ ਵਿਅਕਤ ਕੀਤਾ ਹੈ।[30]

ਮਨੁੱਖੀ ਹੋਂਦ ਦਾ ਆਧਾਰ ਬ੍ਰਹਮ ਹੀ ਹੈ, ਪ੍ਰੰਤੂ ਮਨੁੱਖ ਇਸ ਸੰਸਾਰ ਵਿਚ ਆ ਕੇ ਮਾਇਆ ਅਤੇ ਮੋਹ ਦੇ ਵਿਕਾਰਾਂ ਵਿਚ ਫਸ ਜਾਂਦਾ ਹੈ। ਇਸ ਤਰ੍ਹਾਂ ਉਹ ਪਰਮ ਸਤਿ ਦੇ ਪ੍ਰਕਾਸ਼ ਦੀ ਥਾਂ ਕੂੜ ਦੇ ਜਾਲ ਵਿੱਚ ਗ੍ਰਸਤ ਹੋ ਜਾਂਦਾ ਹੈ। ਮਨੁੱਖ ਮਨ ਅਤੇ ਮਾਇਆ ਦੇ ਵੱਸ ਪੈ ਕੇ ਸੰਸਾਰਕ ਦਾਤਾਂ ਦਾ ਲਾਲਚ ਕਰਨ ਲੱਗ ਪੈਂਦਾ ਹੈ। ਉਸ ਨੂੰ ਇਸ ਗੱਲ ਦਾ ਵੀ ਗਿਆਨ ਨਹੀਂ ਰਹਿੰਦਾ ਕਿ ਸਾਰੇ ਪਦਾਰਥ ਉਸ ਪਰਮਾਤਮਾ ਦੇ ਹੀ ਪੈਦਾ ਕੀਤੇ ਹੋਏ ਹਨ।[31] ਇਹ ਮਨੁੱਖੀ ਸਰੀਰ ਅਤੇ ਪਦਾਰਥ ਸਭ ਨਾਸ਼ਵਾਨ ਹਨ।[32] ਇਹ ਛਿਨ-ਭੰਗਰ ਖ਼ੁਸ਼ੀਆਂ ਹੀ ਦੇ ਸਕਦੇ ਹਨ। ਇਹ ਪਰਮ-ਆਨੰਦ ਦਾ ਅਨੁਭਵ ਕਰਾਉਣ ਦੀ ਸਮਰਥਾ ਨਹੀਂ ਰੱਖਦੇ।

ਭਗਤ ਕਬੀਰ ਨੇ ਮਨੁੱਖ ਦੀਆਂ ਵੱਖਰੀਆਂ ਵੱਖਰੀਆਂ ਅਵਸਥਾਵਾਂ ਦਾ ਵਰਣਨ ਕੀਤਾ ਹੈ। ਬਾਰਾਂ ਵਰ੍ਹੇ ਤਾਂ ਬਚਪਨ ਵਿਚ ਹੀ ਲੰਘ ਗਏ। ਵੀਹਾਂ ਵਰ੍ਹਿਆਂ ਤੀਕ ਕੋਈ ਤਪ ਨਾ ਸਾਧਿਆ। ਤੀਹਾਂ ਵਰ੍ਹਿਆਂ ਤੀਕ ਕਿਸੇ ਦੇਵਤੇ ਦੀ ਪੂਜਾ ਨਾ ਕੀਤੀ। ਜਦੋਂ ਬੁਢੇ ਹੋ ਗਏ ਫਿਰ ਪਛਤਾਵਾ ਲਗਾ। ਸਾਰਾ ਮਨੁੱਖੀ ਜਨਮ 'ਮੇਰੀ' 'ਮੇਰੀ' ਕਰਦੇ ਹੀ ਬੀਤ ਗਇਆ।

ਬਾਰਹ ਬਰਸ ਬਾਲਪਨ ਬੀਤੇ ਬੀਸ ਬਰਸ ਕਛੁ ਤਪੁ ਨ ਕੀਓ ॥
ਤੀਸ ਬਰਸ ਕਛੁ ਦੇਵ ਨ ਪੂਜਾ ਫਿਰਿ ਪਛੁਤਾਨਾ ਬਿਰਧਿ ਭਇਓ ॥
ਮੇਰੀ ਮੇਰੀ ਕਰਤੇ ਜਨਮੁ ਗਇਓ ॥ ਸਾਇਰੁ ਸੋਖਿ ਭੁਜੰ ਬਲਇਓ ॥ ਰਹਾਉ ॥

(ਰਾਗ ਆਸਾ, ਆਦਿ ਗ੍ਰੰਥ, ਪੰਨਾ 479)

ਭਗਤਾਂ ਨੇ ਥਾਂ ਥਾਂ ਤੇ ਮਨੁੱਖ ਨੂੰ ਨਾਮ ਸਿਮਰਨ ਅਤੇ ਗੁਰੂ ਦੀ ਸਿੱਖਿਆ ਅਨੁਸਾਰ ਜੀਵਨ-ਜੀਉਣ ਦਾ ਉਪਦੇਸ਼ ਦਿੱਤਾ ਹੈ। ਕਿਉਂਕਿ ਇਸ ਸੰਸਾਰ ਵਿਚ ਕੀਤੇ ਕਰਮਾਂ ਦਾ ਲੇਖਾ ਨਿਰੰਕਾਰ ਦੇ ਦਰਬਾਰ ਵਿਚ ਦੇਣਾ ਪੈਣਾ ਹੈ:

(ੳ) ਕਬੀਰ ਜੋਰੀ ਕੀਏ ਜੁਲਮੁ ਹੈ, ਕਹਤਾ ਨਾਉ ਹਲਾਲੁ ॥
ਦਫਤਰਿ ਲੇਖਾ ਮਾਗੀਐ ਤਬ ਹੋਇਗੋ ਕਉਨੁ ਹਵਾਲੁ ॥

(ਸ਼ਲੋਕ 187, ਆਦਿ ਗ੍ਰੰਥ, ਪੰਨਾ 1374)

(ਅ) ਕਬੀਰ ਜੋਰੁ ਕੀਆ ਸੋ ਜੁਲਮੁ ਹੈ, ਲੇਇ ਜਬਾਬੁ ਖੁਦਾਇ ॥
ਦਫਤਰਿ ਲੇਖਾ ਨੀਕਸੈ, ਮਾਰ ਮੁਹੈ ਮੁਹਿ ਖਾਇ।

(ਸਲੋਕ 200, ਉਹੀ, ਪੰਨਾ 1374)

ਇਸ ਕਰਕੇ ਮਨੁੱਖ ਨੂੰ ਕੋਈ ਅਜਿਹਾ ਕਰਮ ਨਹੀਂ ਕਰਨਾ ਚਾਹੀਦਾ, ਜਿਸ ਕਾਰਣ ਉਸ ਨੂੰ ਅੰਤ ਪਛਤਾਉਣਾ ਪਵੇ ਕਿਉਂਕਿ ਕਰਮਾਂ ਦਾ ਫਲ ਲਾਜ਼ਮੀ ਮਿਲਣਾ ਹੈ। ਭਗਤ ਬੇਣੀ ਵੀ ਚੰਗੇ ਕੰਮਾਂ ਨੂੰ ਪਛਾਣਨ ਲਈ ਉਪਦੇਸ਼ ਕਰਦੇ ਹਨ।

ਉਨਮਤ ਕਾਮਿ, ਮਹਾ ਬਿਖੁ ਭੂਲੈ,
ਪਾਪੁ ਪੁੰਨੁ ਨ ਪਛਾਨਿਆ ॥

(ਰਾਗ ਸਿਰੀ, ਆਦਿ ਗ੍ਰੰਥ, ਪੰਨਾ 93)

ਪਰਮਾਤਮਾ ਜਿਨ੍ਹਾਂ ਮਨੁੱਖਾਂ ਤੇ ਮਿਹਰਬਾਨ ਹੁੰਦਾ ਹੈ, ਉਹ ਸੰਸਾਰ ਵਿਚ ਰਹਿੰਦਿਆਂ ਵੀ ਗੁਰਗਾਬੀ ਵਾਂਗ ਇਸ ਤੋਂ ਨਿਰਲੇਪ ਰਹਿੰਦੇ ਹਨ। ਉਹ ਗ੍ਰਹਿਸਥ ਵਿਚ ਵਿਚਰਦਿਆਂ ਵੀ

ਪਰਮ ਆਨੰਦ ਨੂੰ ਪ੍ਰਾਪਤ ਕਰਨ ਵਿਚ ਸਫ਼ਲ ਹੋ ਜਾਂਦੇ ਹਨ। ਮਨੁੱਖ ਦਾ ਅਸਲ ਜੀਵਨ ਉਦੇਸ਼ ਕੇਵਲ ਨਾਮ-ਸਿਮਰਨ ਨਹੀਂ ਸਗੋਂ ਪ੍ਰਭੂ-ਨਾਮ ਵਿਚ ਜੀਉਣਾ ਹੈ। ਨਾਮ ਤੋਂ ਬਿਨਾ ਮਨੁੱਖੀ ਜੀਵਨ ਸਹੀ ਅਰਥਾਂ ਵਿਚ ਜੀਵਨ ਨਹੀਂ ਕਿਹਾ ਜਾ ਸਕਦਾ ਵਾਰ ਵਾਰ ਕਿਸੇ ਪਵਿੱਤਰ ਸ਼ਬਦ ਨੂੰ ਦੁਹਰਾਉਣ ਨਾਲ, ਉਸ ਸ਼ਬਦ ਦੇ ਅਰਥ ਮਨੁੱਖ ਦੇ ਮਨ ਵਿਚ ਵੱਸਣੇ ਸ਼ੁਰੂ ਹੋ ਜਾਂਦੇ ਹਨ। ਚੋਰਾਂ ਤੇ ਨਿਕੰਮਿਆਂ ਦੀ ਸੰਗਤ ਵਿਚ ਮਨੁੱਖ ਗਾਲ੍ਹਾਂ ਕੱਢਣ ਵਰਗੇ ਘਟੀਆ ਸ਼ਬਦ ਵਰਤਦਾ ਹੈ ਤਾਂ ਉਸਦੀਆਂ ਆਦਤਾਂ ਤੇ ਸੁਭਾ ਉਨ੍ਹਾਂ ਸ਼ਬਦਾਂ ਦੇ ਅਰਥਾਂ ਵਰਗਾ ਹੀ ਹੋ ਜਾਂਦਾ ਹੈ। ਨਾਮ ਮਨੁੱਖ ਨੂੰ ਉਸ ਦੀਆਂ ਕਮਜ਼ੋਰੀਆਂ ਤੋਂ ਬਚਾ ਲੈਂਦਾ ਹੈ। ਕਮਜ਼ੋਰੀ, ਗਰੀਬੀ, ਝੂਠ ਬੋਲਣ, ਆਲਸ ਕਿਸੇ ਵੀ ਕਿਸਮ ਦੀ ਹੋ ਸਕਦੀ ਹੈ। ਜਿਵੇਂ ਅੰਨ੍ਹਾ ਸੋਟੀ ਦੇ ਆਸਰੇ ਨਾਲ ਉਚੇ ਨੀਵੇਂ ਥਾਵਾਂ ਤੋਂ ਲੰਘ ਜਾਂਦਾ ਹੈ, ਇਵੇਂ ਹੀ ਮਨੁੱਖ ਨਾਮ ਆਸਰੇ ਹੈ ਆਪਣੀਆਂ ਕਮਜ਼ੋਰੀਆਂ ਤੋਂ ਪਾਰ ਲੰਘ ਜਾਂਦਾ ਹੈ। ਭਗਤ ਨਾਮਦੇਵ ਪੂਰੇ ਵਿਸ਼ਵਾਸ ਨਾਲ ਕਹਿੰਦੇ ਹਨ:

ਮੈ ਅੰਧੁਲੇ ਕੀ ਟੇਕ ਤੇਰਾ ਨਾਮ ਖੁੰਦਕਾਰਾ ॥
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥ ਰਹਾਉ ॥

(ਰਾਗ ਤਿਲੰਗ, ਉਹੀ, ਪੰਨਾ 727)

ਭਗਤਾਂ ਦੇ ਵਿਚਾਰ ਅਨੁਸਾਰ ਇਹ ਸਮੂਹ ਨਾਮ-ਰੂਪਾਂਤਮਕ ਪਸਾਰੇ ਵਿਚ ਕੁਝ ਵੀ ਸਥਿਰ ਅਤੇ ਸਦੀਵੀ ਨਹੀਂ। ਇਹ ਸਾਰਾ ਸੰਸਾਰ ਨਾਸ਼ਵਾਨ ਹੈ ਇਸ ਕਰਕੇ ਸਦਾ ਸਥਿਰ ਰਹਿਣ ਵਾਲੇ ਅਕਾਲ-ਪੁਰਖ ਦਾ ਨਾਮ-ਸਿਮਰਨ ਹੀ ਮਨੁੱਖ ਦਾ ਮੁਖ ਪ੍ਰਯੋਜਨ ਹੋਣਾ ਚਾਹੀਦਾ ਹੈ। ਇਸ ਨਾਲ ਹੀ ਮਨੁੱਖੀ ਜੀਵਨ ਸਫ਼ਲ ਹੋ ਸਕਦਾ ਹੈ, ਮਰਨ ਤੋਂ ਬਾਅਦ ਮੁਕਤੀ ਪ੍ਰਾਪਤ ਕਰ ਸਕਦਾ ਹੈ।

ਭਗਤਾਂ ਨੇ ਮਨੁੱਖ ਨੂੰ ਧਾਰਮਿਕ ਅਤੇ ਅਧਿਆਤਮਿਕ ਜੀਵਨ-ਕੀਮਤਾਂ ਦੇ ਨਾਲ ਉਚੀਆਂ ਤੇ ਸਦਾਚਾਰਕ ਕੀਮਤਾਂ (ਜਿਨ੍ਹਾਂ ਦਾ ਵਰਣਨ ਅਧਿਆਇ ਪੰਜ ਵਿਚ ਵਿਸਥਾਰ ਸਹਿਤ ਕੀਤਾ ਹੈ) ਨਾਲ ਸੰਪੰਨ ਕਰਨ ਦਾ ਯਤਨ ਕੀਤਾ ਹੈ। ਉਨ੍ਹਾਂ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਨੂੰ ਧਾਰਮਿਕ ਜੀਵਨ ਵਿਚ ਸਭ ਤੋਂ ਵੱਡੀ ਰੁਕਾਵਟ ਕਿਹਾ ਹੈ। ਉਨ੍ਹਾਂ ਨੇ ਅੰਤ੍ਰੀਵ ਜਾਂ ਮਨ ਦੀ ਸ਼ੁਧੀ ਨੂੰ ਵਧੇਰੇ ਜ਼ਰੂਰੀ ਸਵੀਕਾਰ ਕੀਤਾ ਹੈ।[35] ਭਗਤ-ਆਤਮਾ ਨੇ ਦਿਖਾਵੇ ਜਾਂ ਭੇਖਧਾਰੀ ਹਿੰਦੂਆਂ, ਜੋਗੀਆਂ, ਮੁਸਲਮਾਨਾਂ ਦੀ ਕਰੜੀ ਆਲੋਚਨਾ ਕੀਤੀ ਹੈ।[36] ਮਨੁੱਖ ਨੂੰ ਹਿੰਦੂ, ਮੁਸਲਮਾਨ, ਬੋਧੀ, ਜੋਗੀ, ਜੈਨੀ ਹੋਣ ਦੀ ਥਾਂ ਨੇਕ ਅਤੇ ਸਦਾਚਾਰਕ ਮਨੁੱਖ ਹੋਣਾ ਚਾਹੀਦਾ ਹੈ।

### (ਹ) ਭਗਤ ਬਾਣੀ ਵਿਚ 'ਮੁਕਤੀ' ਦਾ ਸੰਕਲਪ:—

ਮੁਕਤੀ ਆਵਾਗਵਨ ਦੇ ਚੱਕਰ 'ਚੋਂ ਨਿਕਲਣਾ ਜਾ ਮਾਇਆ ਦੇ ਬੰਧਨ ਤੋਂ ਛੁਟਕਾਰਾ ਪਾਉਣਾ ਹੈ। ਸਾਰੇ ਭਾਰਤੀ ਚਿੰਤਕ ਸੰਮਤੀ ਰਖਦੇ ਹਨ ਕਿ ਮੁਕਤੀ (ਮੋਕਸ਼) ਜਨਮ ਮਰਨ ਤੋਂ ਛੁਟਕਾਰਾ ਪਾਉਣਾ ਹੈ।[38] ਸਮੂਹ ਦੁਖਾਂ ਦੀ ਨਵਿਰਤੀ ਮੁਕਤੀ ਹੈ।[39] ਸੋ ਮੁਕਤੀ ਆਤਮਾ ਦੀ ਉਹ ਅਵਸਥਾ ਹੈ ਜਿਹੜੀ ਬ੍ਰਹਮ ਦੀ ਹੈ।

ਭਾਰਤੀ ਦਰਸ਼ਨ ਮਨੁੱਖ ਜੀਵਨ ਦੇ ਚਾਰ ਉਦੇਸ਼ ਮੰਨਦਾ ਹੈ: ਧਰਮ, ਅਰਥ, ਕਾਮ ਅਤੇ ਮੋਕਸ਼। ਇਨ੍ਹਾਂ ਨੂੰ ਚਾਰ ਪਦਾਰਥ ਵੀ ਕਿਹਾ ਗਿਆ ਹੈ। ਮਨੁੱਖ ਨੂੰ ਇਸ ਸੰਸਾਰ ਵਿਚ

ਵਾਰ ਵਾਰ ਜਨਮ ਲੈਣਾ ਪੈਂਦਾ ਹੈ ਅਤੇ ਸੰਸਾਰ ਦੁਖਾਂ ਦਾ ਘਰ ਹੈ, ਅਜਿਹੇ ਦੁਖਾਂ ਕਲੇਸ਼ਾਂ ਤੋਂ ਛੁਟਕਾਰਾ ਪਾਉਣ ਦੇ ਵਿਚਾਰ ਨੇ ਮੁਕਤੀ ਦੇ ਸਿਧਾਂਤ ਨੂੰ ਜਨਮ ਦਿੱਤਾ।

ਮੁਕਤੀ ਲਈ ਮੋਖ, ਮੋਕਸ਼, ਅਮਰ-ਪਦ, ਨਿਰਵਾਣ, ਪਰਮ-ਪਦ, ਚਉਥਾ-ਪਦ, ਬੰਦਿ-ਖ਼ਲਾਸੀ ਆਦਿ ਸ਼ਬਦਾ ਦਾ ਪ੍ਰਯੋਗ ਕੀਤਾ ਹੈ। ਮਨੁੱਖੀ ਸਰੀਰ ਪੰਜਾਂ ਤੱਤਾਂ ਤੋਂ ਬਣਿਆ ਹੈ। ਬ੍ਰਹਮ ਦਾ ਆਂਸ਼ਿਕ ਰੂਪ ਆਤਮਾ ਇਸ ਵਿਚ ਨਿਵਾਸ਼ ਕਰਦੀ ਹੈ। ਬ੍ਰਹਮ-ਰੂਪ ਹੋਣ ਕਾਰਣ ਇਹ ਆਤਮਾ ਸਦਾ ਮੁਕਤ ਅਵਸਥਾ ਵਿਚ ਹੁੰਦੀ ਹੈ। ਸੰਸਾਰਕ ਮਾਇਆ ਦਾ ਪਰਦਾ ਇਸ ਦੇ ਸਤਿ ਸਰੂਪ ਨੂੰ ਢਕ ਲੈਂਦਾ ਹੈ। ਇਸ ਪਰਦੇ ਤੋਂ ਛੁਟਕਾਰੇ ਦਾ ਨਾਂ ਹੀ 'ਮੁਕਤੀ' ਹੈ। ਭਗਤ ਇਸ ਸੰਸਾਰ ਵਿੱਚ ਰਹਿੰਦਿਆਂ ਹੀ ਇਸ ਤੋਂ ਮੁਕਤ ਹੋਣ ਦੀ ਸਿਖਿਆ ਦਿੰਦੇ ਹਨ। ਡਾ. ਅਜੀਤ ਸਿੰਘ ਸਿੱਕਾ ਅਨੁਸਾਰ,

"ਮੁਕਤੀ ਉਹ ਅਵਸਥਾ ਹੈ ਜਿਥੇ ਉਹ ਇਕ ਪਾਸੇ ਬੰਧਨਾਂ ਤੋਂ ਮੁਕਤ ਹੋ ਸਕਦਾ ਹੈ ਅਤੇ ਦੂਜੇ ਪਾਸੇ ਗੁਰੂ-ਉਪਦੇਸ਼ ਦੁਆਰਾ ਵਾਹਿਗੁਰੂ ਵਿਚ ਲੀਨ ਹੋ ਸਕਦਾ ਹੈ।"[40]

ਭਗਤ ਕਬੀਰ ਅਨੁਸਾਰ ਪ੍ਰਮਾਤਮਾ ਵਿਚ ਲੀਨਤਾ ਦੀ ਅਵਸਥਾ ਹੀ ਮੁਕਤੀ ਹੈ।

ਕਬੀਰ ਰਾਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ ॥
ਏਕ ਅਨੇਕਹਿ ਮਿਲਿ ਗਇਆ, ਏਕ ਸਮਾਨਾ ਏਕ ॥

(ਸਲੋਕ 191, ਆਦਿ, ਗ੍ਰੰਥ, ਪੰਨਾ 1374)

ਪਰਮਾਤਮਾ ਤੋਂ ਵੱਖ ਰਹਿਣਾ ਮੁਕਤੀ ਨਹੀਂ।[41] ਭਗਤਾਂ ਦਾ ਮੁਕਤੀ ਤੋਂ ਭਾਵ ਕਿਸੇ ਬੈਕੁੰਠ ਜਾਂ ਸਵਰਗ ਦੀ ਪ੍ਰਾਪਤੀ ਨਹੀਂ, ਉਨ੍ਹਾਂ ਅਨੁਸਾਰ ਇਸ ਸੰਸਾਰ ਵਿਚ ਮਾਇਆ ਦੇ ਬੰਧਨਾਂ 'ਚ ਵਿਚਰਦਿਆਂ ਇਨ੍ਹਾਂ ਬੰਧਨਾਂ ਤੋਂ ਮੁਕਤ ਹੋ ਪ੍ਰਮਾਤਮਾ ਵਿਚ ਲੀਨ ਹੋਣਾ ਹੀ ਮੁਕਤੀ ਹੈ, ਭਾਰਤੀ ਦਰਸ਼ਨ ਵਿਚ ਮੁਕਤੀ ਤਿੰਨ ਪ੍ਰਕਾਰ ਦੀ ਮੰਨੀ ਗਈ ਹੈ:

(ੳ) ਜੀਵਨ ਮੁਕਤ
(ਅ) ਵਿਦੇਹ ਮੁਕਤ
(ੲ) ਨਿਤ ਮੁਕਤ।

ਇਨ੍ਹਾਂ ਤਿੰਨਾਂ ਧਾਰਣਾਵਾਂ ਵਿਚੋਂ ਭਗਤਾਂ ਨੇ ਜੀਵਨ ਮੁਕਤ ਵਿਅਕਤੀ ਜਾਂ ਅਵਸਥਾ ਨੂੰ ਆਪਣੀ ਵਿਚਾਰਧਾਰਾ ਵਿਚ ਮੁੱਖ ਸਥਾਨ ਦਿੱਤਾ ਹੈ। ਇਸ ਦੇ ਨਾਲ ਹੀ ਮੁਕਤੀ ਪ੍ਰਤੀ ਉਨ੍ਹਾਂ ਦਾ ਸੰਕਲਪ ਵਿਅਕਤੀਗਤ ਅਤੇ ਨਿੱਜੀ ਦੀ ਥਾਂ ਸਾਮੂਹਿਕ ਜਾਂ ਸਮਾਜਿਕ ਹੈ। ਉਨ੍ਹਾਂ ਦੇ ਵਿਚਾਰ ਵਿਚ ਉਹੀ ਵਿਅਕਤੀ ਸੱਚਾ ਹੈ ਜਾਂ ਸੱਚਾ ਮਨੁੱਖ ਅਖਵਾਉਣ ਦੇ ਯੋਗ ਹੈ ਜੋ ਆਪ ਮੁਕਤ ਹੋਣ ਦੇ ਨਾਲ ਨਾਲ ਦੂਸਰਿਆਂ ਦੀ ਮੁਕਤੀ ਲਈ ਵੀ ਯਤਨਸ਼ੀਲ ਹੁੰਦਾ ਹੈ।

ਮੁਕਤੀ-ਪ੍ਰਾਪਤੀ ਲਈ ਭਗਤਾਂ ਨੇ ਦਿਖਾਵੇ ਦੇ ਕਰਮ-ਕਾਂਡਾਂ ਨੂੰ ਪ੍ਰਵਾਣ ਨਹੀਂ ਕੀਤਾ।[42] ਅਸਲੀ ਮੁਕਤੀ ਸਤਿਗੁਰੂ ਦੇ ਸਿਮਰਨ ਵਿਚ ਹੈ ਕੇਵਲ ਗੱਲਾਂ ਬਾਤਾਂ ਨਾਲ ਇਹ ਅਵਸਥਾ ਪ੍ਰਾਪਤ ਨਹੀਂ ਕੀਤੀ ਜਾ ਸਕਦੀ। ਇਸ ਲਈ ਸੱਚ ਦੀ ਕਮਾਈ ਕਰਨੀ ਚਾਹੀਦੀ ਹੈ ਅਤੇ ਸੱਚਾ ਜੀਵਨ ਜੀਉਣਾ ਪਵੇਗਾ। ਅੰਤ੍ਰੀਵ ਨਿਰਮਲਤਾ ਲਈ ਬਾਹਰਲੇ ਆਚਾਰ ਸਹਾਈ ਨਹੀਂ ਹੁੰਦੇ,

(ੳ) ਨਗਨ ਫਿਰਤ ਜੋ ਪਾਈਐ ਜੋਗੁ ॥
ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥

ਕਿਆ ਨਾਗੇ ਕਿਆ ਬਾਧੇ ਚਾਮ॥
ਜਬ ਨਹੀ ਚੀਨਸਿ ਆਤਮਰਾਮ॥

(ਰਾਗ, ਗਉੜੀ, ਆਦਿ ਗ੍ਰੰਥ, ਪੰਨਾ 324)

(ਅ) ਅੰਤਰੁ ਮਲਿ ਨਿਰਮਲੁ ਨਹੀ ਕੀਨਾ, ਬਾਹਰਿ ਭੇਖ ਉਦਾਸੀ॥
ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨਾ, ਕਾਹੇ ਭਇਆ ਸੰਨਿਆਸੀ॥

(ਰਾਗ ਗੁਜਰੀ, ਉਹੀ, ਪੰਨਾ 525)

ਘਰ-ਵਾਰ ਤਿਆਗ ਕੇ ਜੰਗਲ ਵਿਚ ਜਾਣ ਦਾ ਕੋਈ ਲਾਭ ਨਹੀਂ ਜੇ ਮਨ ਵਿਚੋਂ ਵਿਕਾਰ ਦੂਰ ਨਾ ਹੋਣ:

ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ॥
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ॥

(ਰਾਗ ਬਿਲਾਵਲ, ਪੰਨਾ 855)

ਮਨ ਨੂੰ ਵਸ ਕਰਨ ਲਈ ਘਰ ਛੱਡ ਕੇ ਬਨ ਵਿਚ ਜਾਣ ਦੀ ਲੋੜ ਨਹੀਂ।

ਬਨਹਿ ਬਸੇ ਕਿਉਂ ਪਾਈਐ, ਜਉ, ਲਉ ਮਨਹੁ ਨ ਤਜਹਿ ਬਿਕਾਰ॥
ਜਿਹ ਘਰੁ ਬਨੁ ਸਮਸਰਿ ਕੀਆ, ਤੇ ਪੂਰੇ ਸੰਸਾਰ॥

(ਰਾਗ ਮਾਰੂ, ਉਹੀ, ਪੰਨਾ 1103)

ਮਨ ਪੁਰ ਵਸੀਕਾਰ ਕਰਨਾ ਆਤਮ-ਉੱਨਤੀ ਲਈ ਅਤਿ ਲੋੜੀਂਦਾ ਕਦਮ ਪੁਟਣ ਲਈ ਸਭ ਤੋਂ ਜ਼ਰੂਰੀ ਚੀਜ਼ ਪਰਮਾਤਮਾ ਦਾ ਹੁਕਮ, ਬਖ਼ਸ਼ਿਸ਼ ਜਾਂ ਮਿਹਰ ਹੈ। ਉਹ ਸਰਵ ਸ਼ਕਤੀਮਾਨ ਪਰਮਾਤਮਾ ਜਿਸ ਉਪਰ ਵੀ ਆਪਣੀ ਮਿਹਰ ਕਰਦਾ ਹੈ, ਉਹ ਕੰਵਲ ਵਾਂਗ ਮਾਇਆ ਵਿਚ ਰਹਿੰਦਿਆਂ ਵੀ ਮਾਇਆ ਤੋਂ ਨਿਰਲੇਪ ਰਹਿੰਦਾ ਹੈ। ਮੁਕਤ ਅਵਸਥਾ ਪ੍ਰਾਪਤ ਕਰਨ ਲਈ ਸੰਸਾਰਕ ਪਦਾਰਥਾਂ ਦਾ ਤਿਆਗ ਕਰਨ ਅਤੇ ਪ੍ਰਭੂ ਦਾ ਸਿਮਰਨ ਕਰਨ ਦੀ ਸਿਖਿਆ ਦਿੱਤੀ ਗਈ ਹੈ। ਸੰਸਾਰਕ ਪਦਾਰਥ ਅਤੇ ਉਨ੍ਹਾਂ ਦੀ ਪ੍ਰਾਪਤੀ ਮਨੁੱਖ ਵਿਚ ਹਉਮੈਂ ਪੈਦਾ ਕਰਦੇ ਹਨ ਅਤੇ ਇਹ ਹਉਮੈਂ ਮੁਕਤੀ ਦੇ ਰਾਹ ਵਿਚ ਵੱਡੀ ਰੁਕਾਵਟ ਬਣਦੀ ਹੈ। ਹਉਮੈਂ ਜਾਂ ਹੰਕਾਰ ਮਨੁੱਖ ਦੀ ਕਮਜ਼ੋਰੀ ਹੈ ਅਤੇ ਇਹ ਦੇਵਤਾਪਨ ਵਾਲੇ ਗੁਣ ਪੈਦਾ ਕਰਨ ਵਾਸਤੇ ਸਭ ਤੋਂ ਵੱਡੀ ਰੁਕਾਵਟ ਹੈ। ਹਉਮੈਂ ਤੋਂ ਬਚਣ ਵਾਸਤੇ ਸਰੀਰਕ ਮਿਹਨਤ ਜਾਂ ਕਿਤਾਬੀ ਗਿਆਨ ਕੰਮ ਨਹੀਂ ਆਉਂਦਾ। ਗੁਰੂ ਜੀ ਦੀ ਸਿੱਖਿਆ ਹੀ ਇਕ ਅਜਿਹਾ ਸਾਧਨ ਹੈ ਜਿਸ ਨੂੰ ਗ੍ਰਹਿਣ ਕੀਤਿਆਂ, ਹੰਕਾਰ ਨਾਲ ਪੈਦਾ ਹੋਣ ਵਾਲੇ ਔਗੁਣਾਂ ਤੋਂ ਬਚਿਆ ਜਾ ਸਕਦਾ ਹੈ ਅਤੇ ਮਨੁੱਖੀ ਆਤਮਾ, ਆਤਮ-ਉਨਤੀ ਤਕ ਦਾ ਸਫ਼ਰ ਕਰਦੀ ਹੈ।

ਨਰ ਤੇ ਸੁਰ ਹੋਇ ਜਾਤ ਨਿਮਖਮੈ
ਸਤਿਗੁਰ ਬੁਧਿ ਸਿਖਲਾਈ॥
ਨਰ ਤੇ ਉਪਜਿ ਸੁਰਗ ਕਉ ਜੀਤਿਓ
ਸੋ ਅਵਖਧ ਮੈ ਪਾਈ॥

(ਰਾਗ, ਗੋਂਡ, ਆਦਿ ਗ੍ਰੰਥ, ਪੰਨਾ 873)

ਸਦਾਚਾਰ ਦੇ ਨੀਂਹ ਪੁਰ ਆਤਮਿਕ ਜੀਵਨ ਉਸਰਦਾ ਹੈ ਤੇ ਆਤਮਾ ਵਿਕਾਸ ਕਰਦੀ ਵਾਹਿਗੁਰੂ ਵਿਚ ਲੀਨ ਹੋ ਜਾਂਦੀ ਹੈ। ਇਸ ਤਰ੍ਹਾਂ, ਹਉਮੈਂ ਦਾ ਤਿਆਗ ਕਰਕੇ,

ਮਾਇਆ ਦੇ ਬੰਧਨ 'ਚੋਂ ਨਿਕਲਕੇ, ਗੁਰੂ ਦੀ ਸਿਖਿਆ ਗ੍ਰਹਿਣ ਕਰਕੇ, ਸ਼ਬਦ ਅਤੇ ਨਾਮ ਦੀ ਕਮਾਈ ਕਰਕੇ[44] ਪ੍ਰਮਾਤਮਾ ਦੀ ਮਿਹਰ ਨਾਲ [45] ਮਨੁੱਖੀ ਆਤਮਾ, ਮਹਾਤਮਾ ਦੀ ਅਵਸਥਾ ਨੂੰ ਪਾਰ ਕਰਦੀ ਬ੍ਰਹਮ ਵਿਚ ਲੀਨ ਹੋ ਜਾਂਦੀ ਹੈ।

ਆਤਮਾ............ਮਹਾਤਮਾ...........ਪਰਮਾਤਮਾ

### (ਕ) ਭਗਤ ਬਾਣੀ ਵਿਚ ਸਾਧਨਾ ਮਾਰਗ:—

ਭਗਤ ਸਮੁੱਚੇ ਜਗਤ ਦੇ ਪਸਾਰੇ ਪਿਛੇ ਇਕ ਚੇਤਨ ਸੱਤਾ ਦੀ ਹੋਂਦ ਨੂੰ ਸਿਧਾਂਤਕ ਰੂਪ ਵਿਚ ਸਵੀਕਾਰ ਕਰਦੇ ਹਨ। ਉਹ ਮਨੁੱਖੀ ਜੀਵਨ ਦਾ ਪਰਮ ਉਦੇਸ਼ ਪਰਮ-ਪਦ ਦੀ ਪ੍ਰਾਪਤੀ ਨੂੰ ਮੰਨਦੇ ਹਨ। ਪਰਮ-ਪਦ ਦੀ ਪ੍ਰਾਪਤੀ ਲਈ ਮਨੁੱਖ ਵਲੋਂ ਮਨ, ਬਚਨ ਅਤੇ ਕਰਮ ਰਾਹੀਂ ਯਤਨਾਂ ਨੂੰ 'ਸਾਧਨਾ' ਦੀ ਸੰਗਿਆਂ ਪ੍ਰਦਾਨ ਕੀਤੀ ਗਈ ਹੈ। ਸਿੱਧੀ ਅਰਥਾਤ ਫਲ ਦੀ ਪ੍ਰਾਪਤੀ ਦੇ ਮਨੋਰਥ ਨਾਲ ਜੋ ਕੰਮ ਕੀਤਾ ਜਾਂਦਾ ਹੈ, ਉਸ ਦਾ ਨਾਂ ਸਾਧਨਾ ਹੈ।[46] ਇਹ ਵਿਚਾਰ ਸਪਸ਼ਟ ਨਹੀਂ ਹੈ ਕਿਉਂਕਿ ਫਲ ਦੀ ਪ੍ਰਾਪਤੀ ਅਧਿਆਤਮਿਕ ਖੇਤਰ ਵਿਚ ਵਿਸ਼ੇਸ਼ ਮਹੱਤਤਾ ਨਹੀਂ ਰਖਦੀ। ਡਾ. ਰਾਮਜੀ ਲਾਲ ਸਹਾਇਕ ਅਨੁਸਾਰ:

ਮੂਲਤੱਤ ਬ੍ਰਹਮ ਦੇ ਸਾਖਿਆਤਕਾਰ ਜਾ ਆਤਮਾ ਦੀ ਸ਼ੁਧ ਸਰੂਪ ਵਿਚ ਸਥਿਤੀ ਲਈ ਸਾਧਕ (ਜਿਗਿਆਸੂ) ਨੂੰ ਕਈ ਤਰ੍ਹਾਂ ਦੀਆਂ ਕੋਸ਼ਿਸ਼ਾਂ ਘਾਲਣਾਵਾਂ ਤੇ ਯਤਨ ਕਰਨੇ ਪੈਂਦੇ ਹਨ, ਜਿਨ੍ਹਾਂ ਨੂੰ ਸਾਧਨਾ ਦਾ ਨਾਉਂ ਦਿੱਤਾ ਜਾਂਦਾ ਹੈ।[47]

ਹਰ ਧਰਮ ਦੇ ਸਾਧਾਰਨ ਰੂਪ ਵਿੱਚ ਦੋ ਅੰਗ ਹੁੰਦੇ ਹਨ। ਪਹਿਲਾ ਉਸ ਦਾ ਦਾਰਸ਼ਨਿਕ ਪੱਖ ਦੂਸਰਾ ਉਸਦੀ ਵਿਚਾਰਧਾਰਾ ਦੁਆਰਾ ਨਿਰਧਾਰਿਤ ਲਕਸ਼ਾਂ ਦੀ ਪ੍ਰਾਪਤੀ ਦਾ ਮਾਰਗ। ਅਧਿਆਤਮਿਕ ਖੇਤਰ ਵਿਚ ਧਰਮ ਦਾ ਕ੍ਰਿਆਤਮਿਕ ਪਹਿਲੂ ਸਾਧਨਾਂ ਮਾਰਗ ਕਹਿਲਾਉਂਦਾ ਹੈ। ਡਾ. ਸ਼ੇਰ ਸਿੰਘ ਅਨੁਸਾਰ, ਕਿਸੇ ਮਤ ਦੇ ਇਲਮੀ ਪਹਿਲੂਆਂ ਵਿੱਚ ਭੇਦ ਬਹੁਤ ਪੁਰਾਣਾ ਹੈ। ਇਕ ਪਹਿਲੂ ਸਿਧਾਂਤ ਫਿਲਾਸਫੀ ਹੈ ਅਤੇ ਦੂਜਾ ਪਹਿਲੂ ਹੈ ਮਾਰਗ-ਉਸ ਫਿਲਾਸਫੀ ਨੂੰ ਜੀਉਣ ਦਾ ਢੰਗ। ਦੂਜਾ ਪੱਖ ਹੁੰਦਾ ਹੈ ਮਾਰਗ (ਗਾਡੀ ਰਾਹ, ਪੰਥ, ਪੰਥ) ਤਾਂ ਜੋ ਉਸ ਗਾਡੀ ਰਾਹ ਉੱਤੇ ਚਲ ਕੇ ਹਰ ਕੋਈ ਬੇਖਟਕੇ ਤੇ ਨਿਸ਼ਚਿਤ ਹੋਕੇ ਸਿਧਾਂਤ ਪੱਖ ਵਿੱਚ ਦੱਸੀ ਗਈ ਮੁਕਤੀ ਨੂੰ ਪ੍ਰਾਪਤ ਕਰ ਸਕੇ। ਇਹ ਦੋ ਪੱਖ ਹਰ ਇਕ ਮਤ ਵਿਚ ਹੁੰਦੇ ਹਨ।[48]

ਭਗਤਾਂ ਦੀ ਬਾਣੀ ਦੁਆਰਾ ਪ੍ਰਯੁਕਤ ਕੀਤੇ ਸਾਧਨਾ ਮਾਰਗ ਦਾ ਵਰਣਨ ਕਰਨ ਤੋਂ ਪਹਿਲਾਂ, ਉਨ੍ਹਾਂ ਤੋਂ ਪੂਰਵਲੇ ਸਮੇਂ ਵਿਚ ਪ੍ਰਚਲਿਤ ਸਾਧਨਾ-ਮਾਰਗ ਦਾ ਪਿਛੋਕੜ ਸਮਝਣਾ ਆਵੱਸ਼ਕ ਹੈ। ਭਗਤਾਂ ਦਾ ਸਾਧਨਾ ਮਾਰਗ ਗੁਰੂ ਨਾਨਕ ਅਤੇ ਭਗਤੀ ਲਹਿਰ ਦੇ ਹੋਰ ਭਗਤਾਂ ਨਾਲ ਮਿਲਦਾ ਜੁਲਦਾ ਹੈ। ਡਾਕਟਰ ਗੋਬਿੰਦ ਤ੍ਰਿਗੁਣਾਇਤ ਅਨੁਸਾਰ:

ਸਾਡੀ ਪੱਕੀ ਧਾਰਣਾ ਹੈ ਕਿ ਉਨ੍ਹਾਂ ਨੇ (ਕਬੀਰ, ਗੁਰੂ ਨਾਨਕ ਆਦਿ) ਤਿੰਨਾ ਸਾਧਨਾਵਾਂ (ਗਿਆਨ, ਯੋਗ, ਭਗਤੀ) ਦਾ ਸਮਨਵੇਂ ਕਰਕੇ ਅਤੇ ਉਸ ਦਾ ਸਹਿਜੀਕਰਣ ਕਰਕੇ ਇਕ ਨਵੇਂ ਸਾਧਨਾ-ਮਾਰਗ ਨੂੰ ਪ੍ਰਚਾਰਿਆ। ਉਸਨੂੰ ਅਸੀਂ ਸਹਿਜ ਸਾਧਨਾ ਦਾ ਨਾਂ ਦੇ ਸਕਦੇ ਹਾਂ।[49]

ਭਗਤਾਂ ਤੋਂ ਪਹਿਲਾਂ ਦੇ ਸਮੇਂ ਵਿਚ ਗਿਆਨ ਯੋਗ, ਕਰਮ ਯੋਗ ਅਤੇ ਭਗਤੀ ਯੋਗ ਦੀ ਸਮੇਂ ਸਮੇਂ ਪ੍ਰਧਾਨਤਾ ਰਹੀ ਹੈ। ਸ੍ਰੀਮਦ ਭਗਵਦ ਗੀਤਾ ਵਿਚ ਤਿੰਨਾਂ ਮਾਰਗਾਂ ਦਾ ਸਮਨਵੈ ਕਰਕੇ 'ਗਿਆਨ-ਭਗਤੀ-ਕਰਮ ਮਾਰਗ' ਦਾ ਨਿਰੂਪਣ ਕੀਤਾ ਮਿਲਦਾ ਹੈ। ਭਗਤਾਂ ਨੇ

ਬੌਧਿਕ ਵਿਸ਼ਲੇਸ਼ਣ ਦੇ ਮਾਰਗ ਨੂੰ ਸਵੀਕਾਰ ਨਹੀਂ ਕੀਤਾ। ਉਨ੍ਹਾਂ ਕਰਮ ਕਾਂਡਾਂ ਨੂੰ ਵੀ ਮਾਨਤਾ ਪ੍ਰਦਾਨ ਨਹੀਂ ਕੀਤੀ। ਉਨ੍ਹਾਂ ਦਿਖਾਵੇ ਦੀ ਭਗਤੀ ਅਤੇ ਸਰੀਰਕ ਕਸ਼ਟਾਂ ਜਾਂ ਤਪਾਂ ਨੂੰ ਵੀ ਆਪਣੇ ਸਾਧਨਾ-ਮਾਰਗ ਦਾ ਅੰਗ ਨਹੀਂ ਬਣਾਇਆ। ਭਗਤਾਂ ਤੋਂ ਪੂਰਵਲੇ ਕਾਲ ਵਿਚ ਪ੍ਰਚਲਿਤ ਵੱਖ ਵੱਖ ਮਾਰਗਾਂ ਦੇ ਚੰਗੇ ਪੱਖਾਂ ਨੂੰ ਆਤਮ-ਸਾਤ ਕਰਕੇ ਇਕ ਅਜਿਹੇ ਮਾਰਗ ਦੀ ਨੀਂਹ ਰੱਖੀ, ਜਿਸ ਨੂੰ ਵੱਖ ਵੱਖ ਵਿਦਵਾਨਾਂ ਨੇ ਵੱਖ-ਵੱਖ ਸੰਗਿਆਵਾਂ ਨਾਲ ਅਭਿਵਿਅਕਤ ਕੀਤਾ।

ਭਗਤਾਂ ਦੀ ਬਾਣੀ ਵਿਚ ਬ੍ਰਹਮ ਦੇ ਨਿਰਗੁਣ, ਸਰਗੁਣ, ਨਿਰਗੁਣ-ਸਰਗੁਣ, ਤਿੰਨਾਂ ਸਰੂਪਾਂ ਦਾ ਵਰਣਨ ਪ੍ਰਾਪਤ ਹੈ। ਇਸ ਕਰਕੇ ਉਨ੍ਹਾਂ ਦੇ ਸਾਧਨਾਂ ਮਾਰਗ ਨੂੰ 'ਨਾਮ ਸਾਧਨਾ' ਦੀ ਸੰਗਿਆ ਨਾਲ ਅਭਿਵਿਅਕਤ ਕਰਨਾ ਵਧੇਰੇ ਤਰਕਸ਼ੀਲ ਹੋਵੇਗਾ। ਡਾਕਟਰ ਹਜ਼ਾਰੀ ਪ੍ਰਸਾਦ ਦ੍ਵਿਵੇਦੀ ਅਨੁਸਾਰ:

"ਮੱਧ ਯੁਗ ਦੀਆਂ ਸਾਰੀਆਂ ਧਰਮ-ਸਾਧਨਾਵਾਂ ਨੂੰ ਨਾਮ ਸਾਧਨਾਵਾਂ ਕਿਹਾ ਜਾ ਸਕਦਾ ਹੈ। ਭਾਵੇਂ ਸਰਗੁਣ ਭਗਤ ਹੋਣ ਜਾਂ ਭਾਵੇਂ ਨਿਰਗੁਣ ਸਾਧਕ ਹੋਣ, ਨਾਮ-ਜਾਪ ਬਾਰੇ ਕਿਸੇ ਨੂੰ ਕੋਈ ਇਤਰਾਜ ਨਹੀਂ ਹੈ। ਇਸ ਅਪਾਰ ਭਵ-ਸਾਗਰ ਵਿਚ ਇਕ ਮਾਤ੍ਰ ਨਾਮ ਹੀ ਤੁਲਹਾ ਹੈ। ਇਹ ਨਾਮ ਰੂਪ ਦੀ ਉਪਾਸਨਾ ਮੱਧ ਕਾਲੀ ਭਗਤਾਂ ਦੀ ਆਪਣੀ ਵਿਸ਼ੇਸ਼ਤਾ ਹੈ।[50]

ਭਗਤਾਂ ਨੇ ਅਧਿਆਤਮਕਤਾ ਅਤੇ ਸਮਾਜਿਕਤਾ ਦੇ ਨਾਲ ਨਾਲ ਨੈਤਿਕ ਸੰਪੰਨਤਾ ਨੂੰ ਵੀ ਆਪਣੇ ਨਾਲ ਜੋੜਿਆ ਹੈ। ਇਸ ਕਰਕੇ ਉਨ੍ਹਾਂ ਦਾ ਮਾਰਗ ਵਧੇਰੇ ਸਰਲ ਅਤੇ ਸਮਾਜਿਕ ਹੋਣ ਦੇ ਨਾਲ ਨਾਲ ਵਿਅਕਤੀ ਵਿਸ਼ੇਸ਼ ਲਈ ਵੀ ਲਾਹੇਵੰਦ ਸਿਧ ਹੁੰਦਾ ਹੈ। ਭਗਤ ਬਾਣੀ ਵਿਚ ਪ੍ਰਸਤੁਤ ਸਾਧਨਾ-ਮਾਰਗ ਬਾਰੇ ਵਿਚਾਰ ਕਰਨ ਤੋਂ ਪਹਿਲਾਂ ਪੂਰਵ ਨਾਨਕ ਕਾਲ ਦੇ ਪਰੰਪਰਾਗਤ ਸਾਧਨਾ ਮਾਰਗਾਂ ਬਾਰੇ ਸੰਖੇਪ ਵਿਚਾਰ ਇਸ ਪ੍ਰਕਾਰ ਹੈ:

**ਭਗਤੀ ਮਾਰਗ:—**

ਸ੍ਰੀਮਦ ਭਗਵਤ ਗੀਤਾ ਵਿਚ ਭਗਵਾਨ ਸ੍ਰੀ ਕ੍ਰਿਸ਼ਨ ਜੀ ਨੇ ਭਗਤੀ ਮਾਰਗ ਨੂੰ ਸਾਧਨਾ-ਮਾਰਗ ਵਜੋਂ ਸ਼੍ਰੇਸ਼ਟ ਮੰਨਿਆ ਹੈ।[51] ਇਸੇ ਤਰ੍ਹਾਂ 'ਨਾਰਦ ਭਕਤਿ ਸੂਤ੍ਰ' ਦਾ ਇਹ ਸੂਤ੍ਰ ਪ੍ਰਸਿੱਧ ਹੈ, 'ਜਾਤੁ ਕਰਮ-ਗਯਾਨ-ਯੋਗੇ ਭਯੋ ਅਧਿਕਤਰਾ[52] ਇਸੇ ਤਰ੍ਹਾਂ ਇਕ ਹੋਰ ਸੂਤ੍ਰ ਦਾ ਅਰਥ ਹੈ ਕਿ ਪ੍ਰਭੂ ਪ੍ਰਤਿ ਪਰਮ-ਪ੍ਰੇਮ ਰੂਪ ਨੂੰ ਭਗਤੀ ਕਿਹਾ ਹੈ।[53] ਇਉਂ ਭਗਤੀ ਈਸ਼ਵਰ ਪ੍ਰਤਿ ਪ੍ਰੇਮ ਦਾ ਹੀ ਦੂਜਾ ਨਾਂ ਹੈ। ਇਸ ਪ੍ਰੇਮ ਵਿਚ ਸ਼ਰਧਾ-ਭਾਵ ਦਾ ਹੋਣਾ ਅਤਿ ਆਵਸ਼ਕ ਹੈ।

ਦੱਖਣ ਦੇ ਅਲਵਰ ਭਗਤਾਂ, ਰਾਮਾਨੁਜ, ਨਿੰਬਾਰਕ, ਮਧੂ, ਵੱਲਭ, ਚੇਤਨਯ, ਰਾਮਾਨੰਦ, ਭਗਤੀ ਆਚਾਰੀਆ, ਕਬੀਰ, ਤੁਕਾਰਾਮ, ਰਾਮਦਾਸ, ਨਾਮਦੇਵ, ਨਿਰਗੁਣੀਏ ਸੰਤਾਂ ਅਤੇ ਤੁਲਸੀ ਦਾਸ ਜੀ, ਸੂਰਦਾਸ ਜੀ, ਨਿਰਗੁਣੀਏ ਸੰਤਾਂ ਭਗਤਾਂ ਦੀ ਸਰਪ੍ਰਸਤੀ ਹੇਠ ਭਾਰਤ ਭਰ ਵਿਚ ਇਕ ਭਗਤੀ ਅੰਦੋਲਨ ਪੈਦਾ ਹੋਇਆ।[54]

**ਕਰਮ ਮਾਰਗ:—**

ਭਾਰਤੀ ਦਰਸ਼ਨ ਵਿੱਚ ਭਗਤੀ ਦੇ ਨਾਲ ਨਾਲ ਕਰਮਵਾਦ ਜਾਂ ਕਰਮ-ਮਾਰਗ ਦਾ ਵਰਣਨ ਵੀ ਹੁੰਦਾ ਹੈ। ਇਸ ਸਿਧਾਂਤ ਅਨੁਸਾਰ ਹਰ ਕੀਤੇ ਕਰਮ ਦਾ ਫਲ ਮਨੁੱਖ ਨੂੰ ਆਵੱਸ਼ ਹੀ ਮਿਲਦਾ ਹੈ। ਡਾ. ਉਮੇਸ਼ ਮਿਸ਼੍ਰ ਅਨੁਸਾਰ, 'ਇਸ ਜਨਮ ਤੋਂ ਪਹਿਲਾਂ ਤੇ ਪਿੱਛੋਂ ਵੀ ਜੀਵ ਦੀ

ਹਸਤੀ ਕਾਇਮ ਰਹਿੰਦੀ ਹੈ, ਅਤੇ ਇਸ ਜੀਵ ਨੂੰ ਪਹਿਲਿਆਂ ਜਨਮਾਂ ਵਿਚ ਕੀਤੇ ਕਰਮਾਂ ਦਾ ਫਲ ਭੁਗਤਣ ਲਈ ਸੰਸਾਰ ਵਿਚ ਆਉਣਾ ਪੈਂਦਾ ਹੈ। ਅਜਿਹੇ ਸਿਧਾਂਤਾਂ ਦਾ ਮੂਲ ਕਰਮਵਾਦ ਹੈ।[55] ਕਰਮ ਸ਼ਬਦ ਦੀ ਉਤਪੱਤੀ 'ਕ੍ਰਿ' ਧਾਤੂ ਤੋਂ ਹੋਈ ਹੈ ਜਿਸ ਦਾ ਅਰਥ ਹੈ 'ਕਰਨਾ'। ਕਰਮ ਮਾਰਗ ਦੇ ਦੋ ਭੇਦ ਹਨ:

(1) ਕਰਮ ਕਾਂਡ, ਜਿਸ ਵਿਚ ਧਾਰਮਿਕ ਰਹੁ ਰੀਤਾਂ ਅਨੁਸਾਰ ਯੋਗ ਅਤੇ ਦੂਸਰੀਆਂ ਰਸਮਾਂ ਨਿਭਾਈਆਂ ਜਾਂਦੀਆਂ ਹਨ।

(2) ਕਰਮ ਯੋਗ ਜਾਂ ਕਰਮ ਜੋਗ। ਚਿੱਤ ਦੀ ਸ਼ੁਧੀ ਲਈ ਫਲ ਦੀ ਇੱਛਾਂ ਤਿਆਗ ਕੇ ਪਰਉਪਕਾਰ ਵਾਸਤੇ ਕਰਮਾ ਦਾ ਕਰਨਾ ਆਪਣੇ ਫਰਜ਼ ਨਿਭਾਉਣ ਦੇ ਲਈ ਕਰਮ ਕਰਨ ਵਿਚ ਤਤਪਰ ਹੋਣਾ।[56]

ਪਰਮ ਸੁਆਰਥ ਲਈ ਨਿਸ਼ਕਾਮ ਕਰਮ ਕਰਨਾ ਹੀ ਕਰਮ-ਯੋਗ ਹੈ। ਇਸੇ ਵਿਚਾਰ ਦਾ ਕ੍ਰਿਆਤਮਿਕ ਪੱਖ ਕਰਮ-ਮਾਰਗ ਹੈ।

**ਗਿਆਨ ਮਾਰਗ:—**

ਗਿਆਨ ਨੂੰ ਭਾਰਤੀ ਧਰਮ-ਸਾਧਨਾ ਵਿਚ ਇਕ ਅਤਿ ਮਹੱਤਵਪੂਰਨ ਸਾਧਨਾ ਵਜੋਂ ਪ੍ਰਵਾਣ ਕੀਤਾ ਜਾਂਦਾ ਰਿਹਾ ਹੈ। ਗਿਆਨ ਦੀ ਉਤਪੱਤੀ, ਗਿਆਨ ਦਾ ਖੇਤਰ, ਗਿਆਨ ਦਾ ਵਿਸਤਾਰ ਆਦਿ ਨੂੰ ਵਿਚਾਰਨ ਵਾਲੀ ਸਾਖ਼ਾ ਨੂੰ ਗਿਆਨ-ਮੀਮਾਂਸਾ ਕਿਹਾ ਜਾਂਦਾ ਹੈ। ਭਾਰਤ ਦੇ ਆਸਤਿਕ ਤੇ ਨਾਸਤਿਕ ਮਤਾਂ ਨੇ ਗਿਆਨ ਦੀ ਸ੍ਰੇਸ਼ਟਤਾ ਅਤੇ ਮਹਾਨਤਾ ਨੂੰ ਸਵੀਕਾਰ ਕੀਤਾ ਹੈ। ਨਿਆਇ ਦਰਸ਼ਨ, ਵਸਤੂ ਆਦਿ ਦੀ ਅਭਿਵਿਅਕਤੀ ਨੂੰ ਗਿਆਨ ਮੰਨਦਾ ਹੈ। ਉਸ ਅਨੁਸਾਰ ਗਿਆਨ ਦੋ ਪ੍ਰਕਾਰ ਹੈ। ਵਿਦਿਆ ਅਤੇ ਅਵਿਦਿਆ। ਮੀਮਾਂਸਾ ਦਰਸ਼ਨ ਪ੍ਰਤੱਖ ਤੇ ਪਰੋਖ (ਪ੍ਰਤਯਕਸ਼ ਤੇ ਪਰੋਕਸ਼) ਦੋ ਤਰ੍ਹਾਂ ਦਾ ਗਿਆਨ ਮੰਨਦਾ ਹੈ। ਸਾਖਯ ਦਰਸ਼ਨ ਪ੍ਰਤੱਖ, ਅਨੁਮਾਨ ਤੇ ਸ਼ਬਦ ਤਿੰਨ ਤਰ੍ਹਾਂ ਦਾ ਗਿਆਨ ਸਵੀਕਾਰ ਕਰਦਾ ਹੈ। ਯੋਗ ਦਰਸ਼ਨ ਅਨੁਸਾਰ ਗਿਆਨ ਦੇ ਵਿਦਿਆ ਤੇ ਅਵਿਦਿਆ ਦੋ ਹੀ ਭੇਦ ਹਨ, ਬੁੱਧ ਦਰਸ਼ਨ ਵਿਚ ਗਿਆਨ ਹੀ ਵਿਗਿਆਨ ਹੈ।[57] ਜੈਨੀ ਗਿਆਨ ਦਾ ਡੂੰਘਾ ਵਿਸ਼ਲੇਸ਼ਣ ਕਰਦੇ ਹੋਏ ਗਿਆਨ ਦੇ ਦੋ ਪੱਧਰ ਦੱਸਦੇ ਹਨ-ਸੰਸਾਰਕ ਗਿਆਨ (ਵਿਵਹਾਰਕ ਪੱਧਰ) ਅਤੇ ਸੱਚਾ ਗਿਆਨ (ਪਰਮਾਰਥਕ ਪੱਧਰ)

ਭਗਤ ਕਬੀਰ ਭਗਤੀ ਭਾਵ ਦਾ ਕਾਰਨ ਗਿਆਨ ਮੰਨਦੇ ਹਨ:—

ਕਬੀਰਾ ਜਹਾ ਗਿਆਨੁ ਤਹ ਧਰਮੁ ਹੈ, ਜਹਾ ਝੂਠੁ ਤਹ ਪਾਪੁ ॥
ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥

(ਸਲੋਕ 55, ਆਦਿ ਗ੍ਰੰਥ ਪੰਨ 1372)

ਅਗਿਆਨ ਤਾਂ ਦੁਖਾਂ ਦਾ ਘਰ ਹੈ:

ਅੰਧਕਾਰ ਸੁਖਿ ਕਬਹਿ ਨ ਸੋਈ ਹੈ ॥
ਰਾਜਾ ਰੰਕੁ ਦੋਊ, ਮਿਲਿ ਰੋਈ ਹੈ ॥

(ਰਾਗ ਗਉੜੀ, ਉਹੀ, ਪੰਨਾ 325)

ਗੁਰੂ ਨਾਨਕ ਜੀ ਕਹਿੰਦੇ ਹਨ ਕਿ ਮਨੁੱਖੀ ਮਨ ਨੂੰ ਕਾਬੂ ਵਿਚ ਰੱਖਣ ਵਾਲਾ ਗਿਆਨ ਹੀ ਹੈ।[58] ਆਧੁਨਿਕ ਕਵੀ ਭਾਈ ਵੀਰ ਸਿੰਘ ਨੇ ਗਿਆਨ ਨੂੰ 'ਬੁੱਧੀ ਮੰਡਲ ਦੀ ਕੈਦ



 

ਆਖਿਆ ਹੈ ਅਤੇ ਵਲਵਲੇ ਦੇ ਦੇਸ਼ ਅਰਥਾਤ ਭਾਉ-ਖੇਤਰ (ਭਗਤੀ) ਨੂੰ ਉਚਿਆਇਆ ਹੈ। ਭਾਈ ਵੀਰ ਸਿੰਘ ਨੇ ਅਨੂਠੀ ਕਾਵਿ-ਕਟਾਖ ਸ਼ੈਲੀ ਵਿਚ ਲਿਖਿਆ ਹੈ:

ਬੈਠ ਵੇ ਗਿਆਨੀ ਬੁਧੀ ਮੰਡਲੇ ਦੀ ਕੈਦ ਵਿਚ,
ਵਲਵਲੇ ਦੇ ਦੇਸ਼ ਸਾਡੀਆਂ ਲਗ ਗਈਆਂ ਯਾਰੀਆਂ।[59]

**ਯੋਗ ਮਾਰਗ:—**

ਚਿਤ ਬਿਰਤੀਆਂ ਦਾ ਨਿਰੋਧ ਹੀ ਯੋਗ ਹੈ।[60] ਯੋਗ ਮਨ ਤੇ ਤਨ ਦੁਆਰਾ ਕੀਤਾ ਤਪ ਹੈ ਜਿਸ ਰਾਹੀਂ ਅੰਤਰ-ਤੱਤ (ਬ੍ਰਹਮ) ਨੂੰ ਸਾਖਿਆਤ ਕਰਨਾ ਹੁੰਦਾ ਹੈ। ਯੋਗ ਚਾਰ ਪ੍ਰਕਾਰ ਦਾ ਹੈ:

(1) ਹੱਠ ਯੋਗ (2) ਲਯ ਯੋਗ (3) ਮੰਤ੍ਰ ਯੋਗ (4) ਰਾਜ ਯੋਗ

ਰਾਮਜੀ ਲਾਲ ਸਹਾਇਕ ਹਠਯੋਗ ਬਾਰੇ ਲਿਖਦੇ ਹਨ:

"ਹਠਯੋਗ ਵਿਚ ਸਥੂਲ ਸਰੀਰ ਦੀ ਸਾਧਨਾ ਕੀਤੀ ਜਾਂਦੀ ਹੈ। ਹਠਯੋਗ ਵਿਚ ਇਹ ਕਲਪਨਾ ਕੀਤੀ ਜਾਂਦੀ ਹੈ ਕਿ ਮਨੁੱਖੀ ਸਰੀਰ ਦੇ ਮੇਰੁਦੰਡ ਦੇ ਸਭ ਤੋਂ ਹੇਠਲੇ ਬਿੰਦੂ ਜਿਸ ਨੂੰ ਲਿੰਗ-ਖੇਤਰ ਜਾਂ **ਸਵਪਰੂ-ਲਿੰਗ** ਵੀ ਕਹਿੰਦੇ ਹਨ, ਉਥੇ ਤਿੰਨ ਵਲ੍ਹ (ਕੁੰਡਲ) ਮਾਰਕੇ ਸੱਪਣੀ ਦੀ ਤਰ੍ਹਾਂ ਕੁੰਡਲਿਨੀ ਸ਼ਕਤੀ ਸੁੱਤੀ ਰਹਿੰਦੀ ਹੈ। ਦੁਨੀਆਂ ਦੀ ਸਮੁੱਚੀ ਸ਼ਕਤੀ ਨੂੰ ਮਹਾਂ ਕੁੰਡਲਿਨੀ ਕਹਿੰਦੇ ਹਨ। ਉਸ ਕੁੰਡਲਿਨੀ ਸ਼ਕਤੀ ਨੂੰ ਜਗਾ ਕੇ ਉਸ ਨੂੰ ਛੇ ਚੱਕਰਾਂ ਰਾਹੀਂ '**ਬ੍ਰਹਮਰੰਧ੍ਰ**' ਤੱਕ ਲੈ ਜਾਣਾ ਅਤੇ ਅੰਮ੍ਰਿਤ ਦਾ ਪਾਨ ਕਰਨਾ ਹੀ ਹਠਯੋਗ ਦਾ ਪਰਮ ਮਨੋਰਥ ਹੈ।"[61]

ਪਰ ਭਗਤ ਉਸ ਨੂੰ ਹੀ ਯੋਗੀ ਮੰਨਦੇ ਹਨ ਜੋ ਮਾਇਆ ਪੂਜ ਆਤਮਾ ਨੂੰ ਮਾਇਆ ਦੇ ਪ੍ਰਭਾਵ ਤੋਂ ਮੁਕਤ ਕਰ ਲੈਂਦਾ ਹੈ।

ਬਟੂਆ ਏਕੁ, ਬਹਤਰਿ ਆਧਾਰੀ, ਏਕੋ ਜਿਸਹਿ ਦੁਆਰਾ॥
ਨਵੈ ਖੰਡ ਕੀ ਪ੍ਰਿਥਮੀ ਮਾਗੈ, ਸੋ ਜੋਗੀ ਜਗਿ ਸਾਰਾ॥
ਐਸਾ ਜੋਗੀ, ਨਉ ਨਿਧਿ ਪਾਵੈ॥
ਤਲ ਕਾ ਬ੍ਰਹਮੁ ਲੇ, ਗਗਨਿ ਚਰਾਵੈ॥

(ਆਸਾ, ਆਦਿ ਗ੍ਰੰਥ ਪੰਨਾ 477)

ਉਪਰੋਕਤ ਚਾਰ ਮਾਰਗਾਂ ਵਿਚੋਂ ਕਿਸੇ ਇਕ ਨੂੰ ਵੀ ਵਿਸ਼ੇਸ਼ ਰੂਪ ਵਿਚ ਭਗਤਾਂ ਨੇ ਆਪਣੇ ਸਾਧਨਾ-ਮਾਰਗ ਵਜੋਂ ਸਥਾਪਿਤ ਨਹੀਂ ਕੀਤਾ। ਉਨ੍ਹਾਂ ਵਲੋਂ ਆਪਣੇ ਜੀਵਨ-ਲਕਸ਼ ਨੂੰ ਗ੍ਰਹਿਣ ਕਰਨ ਲਈ ਵਰਤੇ ਗਏ ਸਾਧਨਾ-ਮਾਰਗ ਦੇ ਵੱਖਰੇ ਵੱਖਰੇ ਅੰਸ਼ ਇਸ ਪ੍ਰਕਾਰ ਹਨ:—

**ਗੁਰੂ:—**

ਜੀਵਨ ਮੁਕਤ ਅਵਸਥਾ ਨੂੰ ਪ੍ਰਾਪਤ ਕਰਨ ਲਈ ਭਗਤ ਬਾਣੀ ਵਿਚ ਗੁਰੂ ਨੂੰ ਵਿਸ਼ੇਸ਼ ਸਥਾਨ ਤੇ ਮਹੱਤਤਾ ਹਾਸਿਲ ਹੈ। ਡਾ. ਜਯ ਰਾਮ ਮਿਸ਼੍ਰ ਅਨੁਸਾਰ 'ਨਿਰਗੁਣ ਸਾਧਨਾ ਦੇ ਸੰਬੰਧ ਵਿਚ ਗੁਰੂ ਨੂੰ ਸਰੋਪਰਿ ਤੱਤ ਸਵੀਕਾਰ ਕੀਤਾ ਹੈ।[62] ਗੁਰ ਅੰਗਦ ਦੇਵ ਜੀ ਨੇ ਗੁਰੂ ਦੀ ਆਵਸ਼ਕਤਾ ਦੱਸਦੇ ਹੋਏ ਗੁਰੂ ਨੂੰ ਚਾਨਣ ਦਾ ਸੋਮਾ ਕਿਹਾ ਹੈ।[63] ਗੁਰੂ ਮਹਿਮਾ ਬਾਰੇ ਭਗਤ

ਨਾਮਦੇਵ ਦਾ ਵਿਸ਼ਵਾਸ ਹੈ ਕਿ ਗੁਰੂ ਦਾ ਸਹਾਰਾ ਹੀ ਇਕ ਅਜਿਹੀ ਸ਼ਕਤੀ ਹੈ, ਜਿਹੜੀ ਮਨੁੱਖ ਨੂੰ ਸੰਸਾਰ ਸਾਗਰ ਤੋਂ ਪਾਰ ਲੰਘਾ ਸਕਦੀ ਹੈ। ਸਤਿਗੁਰੂ ਦੀ ਅਗਵਾਈ ਪ੍ਰਤੀ ਨਾਮਦੇਵ ਜੀ ਆਖਦੇ ਹਨ।

ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋ ਕਉ ॥
ਪਾਰਿ ਉਤਾਰੇ ਕੇਸਵਾ ॥

(ਰਾਗ ਬਸੰਤ, ਆਦਿ ਗ੍ਰੰਥ, ਪੰਨਾ 1196)

ਗੁਰੂ ਮਹਿਮਾ ਸਾਰੀ ਭਗਤ ਬਾਨੀ ਵਿਚ ਪ੍ਰਗਟ ਹੋਈ ਹੈ।[64] ਸੰਤ-ਸਾਹਿਤ ਅਨੁਸਾਰ ਸਤਿਗੁਰੂ ਉਹੀ ਹੋ ਸਕਦਾ ਹੈ ਜਿਹੜਾ ਸਦਾ ਹੀ ਰਾਮ ਰਸ ਵਿਚ ਲੀਨ, ਪੂਜਾ ਕਰਾਉਣਾ ਤੋਂ ਮੁਕਤ ਆਡੰਬਰ ਰਹਿਤ, ਆਤਮਾ ਪ੍ਰਮਾਤਮਾ ਦੀ ਏਕਤਾ ਦਾ ਅਨੁਭਵੀ, ਅਗਿਆਨ ਵਿਨਾਸ਼ਕ, ਮੋਹ ਮਾਇਆ ਆਦਿ ਵਿਕਾਰਾਂ ਅਤੇ ਹੱਰਖ ਸੋਗ ਤੋਂ ਨਿਰਲੇਪ, ਸਤਸੰਗ ਅਤੇ ਪਰਮਾਤਮਾ ਸਾਖਿਆਤਕਾਰ ਵਿਚ ਲੀਨ, ਸੱਚਾ ਮਿੱਤਰ, ਪਤਿਤ ਪਾਵਨ, ਉਚਾਰਚਿਤ, ਚਰਿਤਰ ਨਿਰਮਾਤਾ, ਈਸ਼ਵਰ ਤੋਂ ਵੀ ਉਚੀ ਪ੍ਰਤਿਸ਼ਠਾ ਦਾ ਸੁਆਮੀ ਇਕ ਨਿਰਭਉ, ਨਿਰਵੈਰ ਤੇ ਸਦਾਚਾਰੀ ਮਹਾਂਪੁਰਸ਼ ਹੋਵੇ।[65]

ਡਾਕਟਰ ਦਰਸ਼ਨ ਸਿੰਘ ਜੀ ਗੁਰੂ ਦੀ ਅਗਰਗਾਮੀ ਵਿਸ਼ੇਸ਼ਤਾ ਦੱਸਦੇ ਲਿਖਦੇ ਹਨ ਕਿ ਪਰਮਾਤਮਾ ਅਤੇ ਗੁਰੂ ਵਿਚ ਵਿਸ਼ਵਾਸ ਮਨੁੱਖ ਨੂੰ ਸਦਾ ਹੀ ਆਸ਼ਾਵਾਦੀ ਬਣਾਈ ਰਖਦੇ ਹਨ।[66] ਗੁਰੂ ਵਾਸਤਵ ਵਿਚ ਉਹੀ ਹੋ ਸਕਦਾ ਹੈ ਜਿਸ ਦੇ ਦਰਸ਼ਨ ਕਰਕੇ ਅਤੇ ਬਚਨ ਸੁਣ ਕੇ ਸੰਸਾਰਕ ਪਦਾਰਥਾਂ ਦਾ ਮੋਹ ਖ਼ਤਮ ਹੋ ਜਾਂਦਾ ਹੈ ਅਤੇ ਦੁਖ ਸੁਖ ਨੇੜੇ ਨਹੀਂ ਆਉਂਦੇ।

ਕਬੀਰ ਗੁਰੂ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ ॥
ਹਰਖ ਸੋਗ ਦਾਝੈ ਨਹੀ, ਤਬ ਹਰਿਆ ਪਹਿ ਆਪ ॥

(ਸਲੋਕ 189, ਆਦਿ ਗ੍ਰੰਥ, ਪੰਨਾ 1374)

ਨਾਮ ਸਾਧਨਾ:—

ਭਗਤਾਂ ਦੀ ਧਰਮ ਸਾਧਨਾ ਵਿਚ ਨਾਮ ਸਾਧਨਾ ਤੋਂ ਭਾਵ ਕਿਸੇ ਸ਼ਬਦ ਦਾ ਤੋਤਾ-ਰਟਣ ਨਹੀਂ। ਡਾ. ਭਾਈ ਜੋਧ ਸਿੰਘ ਜੀ ਦਸਦੇ ਹਨ, 'ਨਾਮ ਤੋਂ ਮੁਰਾਦ, ਇਸ ਲਈ ਇੱਕ ਸਰਬ—ਬਿਆਪਕ ਸ਼ਕਤੀ ਹੈ ਜੋ ਹਰ ਥਾਂ ਭਰਪੂਰ ਹੋ ਕੇ ਘਟ ਘਟ ਨੂੰ, ਧਾਰ ਰਹੀ ਹੈ।[67] ਨਾਮ ਹੀ ਸਾਰੇ ਸੁਖਾਂ ਦਾ ਪ੍ਰੇਰਕ ਹੈ:

ਸਰਬ ਸੂਖ ਕੋ ਨਾਇਕੋ, ਰਾਮ ਨਾਮ ਰਸੁ ਪੀਓ ॥

(ਸਲੋਕ 3, ਉਹੀ, ਪੰਨਾ 1364)

ਹਰੀ ਦਾ ਨਾਮ ਸਿਮਰਨ ਵਧੀਆ ਧਰਮ ਹੈ:

ਹਰਿ ਕੋ ਨਾਮੁ ਲੈ ਊਤਮ ਧਰਮਾ ॥

(ਰਾਗ ਗੌਂਡ, ਉਹੀ, ਪੰਨਾ 873)

ਨਾਮ-ਸਿਮਰਨ ਦਾ ਪ੍ਰਤੱਖ ਅਸਰ ਹੈ। ਨਾਮ-ਸਿਮਰਨ ਦੇ ਆਸਰੇ ਨਾਲ ਹਰ ਕੋਈ ਆਪਣੇ ਆਦਰਸ਼ ਤੱਕ ਪਹੁੰਚ ਸਕਦਾ ਹੈ ਤੇ ਜ਼ਾਤ ਪਾਤ ਦਾ ਵਿਤਕਰਾ ਦੂਰ ਹੋ ਜਾਂਦਾ ਹੈ,

ਹਰਿ ਹਰਿ ਕਰਤ ਜਾਤਿ ਕੁਲ ਹਰੀ ॥
ਸੋ ਹਰਿ ਅੰਧੁਲੇ ਕੀ ਲਾਕਰੀ ॥

(ਰਾਗ ਗੌਂਡ, ਉਹੀ ਪੰਨਾ 873)

ਨਾਮ-ਸਿਮਰਨ ਨਾਲ ਜੀਵਨ ਮੁਕਤ ਅਤੇ ਧਰਮ-ਪਦ ਅਵਸਥਾ ਦੀ ਪ੍ਰਾਪਤੀ ਸੰਭਵ ਹੋ ਸਕਦੀ ਹੈ। ਸਿਮਰਨ ਦਾ ਅਰਥ ਧਿਆਉਣਾ, ਜਪਣਾ, ਆਖਣਾ, ਯਾਦ ਕਰਨਾ ਆਦਿ ਹੈ।[68]

**ਹੰਕਾਰ ਤਿਆਗ:—**

ਜਦੋਂ ਮਨੁੱਖ ਦੇ ਸੁਭਾਉ ਵਿਚੋਂ ਮੈਂ ਮੈਂ ਕਰਨ ਵਾਲਾ ਸੁਭਾਉ ਮੁੱਕ ਜਾਂਦਾ ਹੈ, ਤਦ ਉਹ ਸੁਖ ਮਾਣਦਾ ਹੈ। ਕਬੀਰ ਜੀ ਫਰਮਾਉਂਦੇ ਹਨ।

ਕਬੀਰ ਜਾ ਦਿਨ ਹਉ ਮੂਆ, ਪਾਛੈ ਭਇਆ ਅਨੰਦੁ ॥
ਮੋਹਿ ਮਿਲਿਓ ਪ੍ਰਭੁ ਆਪਨਾ, ਸੰਗੀ ਭਜਹਿ ਗੋਬਿੰਦੁ ॥

(ਸਲੋਕ 6, ਆਦਿ ਗ੍ਰੰਥ, ਪੰਨਾ 1364)

ਭਗਤ ਰਵਿਦਾਸ ਜੀ ਦਸਦੇ ਹਨ ਕਿ ਅਭਿਮਾਨ ਤਜਨ ਦੇ ਨਾਲ ਹੀ ਪਰਮਾਤਮਾ ਦੇ ਮੇਲ ਦਾ ਸੁਖ-ਅਨੰਦ ਮਾਣ ਸਕਦੇ ਹਾਂ।

ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥

(ਰਾਗ ਸੂਹੀ, ਉਹੀ ਪੰਨਾ 793)

ਹੰਕਾਰ ਕਰਨ ਵਾਲੇ ਨੂੰ ਕਿਤੇ ਢੋਈ ਨਹੀਂ ਮਿਲਦੀ:
ਪਹਿਰਾਵਾ ਦੇਖੇ ਊਭਿ ਜਾਹਿ ॥
ਗਰਬਵਤੀ ਕਾ ਨਾਹੀ ਠਾਉ ॥

(ਰਾਗ ਬਸੰਤੁ, ਉਹੀ, ਪੰਨਾ 1196)

**ਸਰੀਰਕ ਮੋਹ ਦਾ ਤਿਆਗ:—**

ਸਰੀਰਕ ਮੋਹ ਮਨੁੱਖ ਨੂੰ ਮੁਕਤ ਨਹੀਂ ਹੋਣ ਦਿੰਦਾ। ਕੋਈ ਵਿਰਲਾ ਮਨੁੱਖ ਹੀ ਸਰੀਰਕ ਮੋਹ ਨੂੰ ਤਿਆਗਦਾ ਹੈ, ਜੋ ਮਾਇਆ ਦੇ ਪੰਜ ਪੁਤਰਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੂੰ ਮਾਰਕੇ ਪ੍ਰਭੂ ਨਾਲ ਲਿਵ ਲਾਉਂਦਾ ਹੈ:

ਕਬੀਰ ਐਸਾ ਕੋ ਨਹੀ, ਮੰਦਰਿ ਦੇਇ ਜਰਾਇ ॥
ਪਾਚਉ ਲਰਿਕੇ ਮਾਰਿਕੈ, ਰਹੈ ਰਾਮ ਲਿਉ ਲਾਇ।

(ਸਲੋਕ 83, ਉਹੀ, ਪੰਨਾ 1363)

ਮਾਇਆ ਦੇ ਇਨ੍ਹਾਂ ਪੁਤਰਾਂ ਤੋਂ ਛੁਟਕਾਰਾ ਪਾਉਣਾ ਹੀ ਮੁਕਤੀ ਹੈ।

**ਗਿਆਨ ਪ੍ਰਾਪਤੀ:—**

ਗਿਆਨ ਉਹ ਸੁਰਮਾ ਹੈ ਜਿਸ ਤੋਂ ਬਿਨਾ ਉਹ ਦ੍ਰਿਸ਼ਟੀ ਪ੍ਰਾਪਤ ਨਹੀਂ ਹੁੰਦੀ, ਜਿਸ ਨਾਲ ਸਫਲ ਜਨਮ ਵਾਲੇ ਰਾਹ ਤੇ ਤੁਰ ਸਕੀਦਾ ਹੈ। ਜਿਥੇ ਇਹ ਅਵਸਥਾ ਨਹੀਂ ਹੈ, ਉਹ ਜੀਵਨ ਅਸਫਲ ਸਮਝਿਆ ਗਿਆ ਹੈ।

ਸਫਲ ਜਨਮੁ ਮੋ ਕਉ ਗੁਰ ਕੀਨਾ ॥
ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥
ਗਿਆਨ ਅੰਜਨੁ ਮੋ ਕਉ ਗੁਰਿ ਦੀਨਾ ॥
ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥ ਰਹਾਉ ॥ (ਉਹੀ, ਪੰਨਾ 858)

ਭਗਤ ਰਵਿਦਾਸ ਗਿਆਨੁ ਦੀ ਪ੍ਰਾਪਤੀ ਨਾਲ ਮੰਦੇ ਕਰਮਾਂ ਦਾ ਨਾਸ਼ ਮੰਨਦੇ ਹਨ:

ਗਿਆਨੁ ਭਇਆ ਤਹ ਕਰਮਹ ਨਾਸੁ ॥

(ਰਾਗ ਭੈਰਉ, ਆਦਿ ਗ੍ਰੰਥ, ਪੰਨਾ 1167)

ਇਹ ਸੰਸਾਰ ਅਗਿਆਨ ਰੂਪ ਕਾਜਲ ਦੀ ਕੋਠੜੀ ਹੈ ਇਸ ਵਿਚੋਂ ਨਿਕਲਣਾ ਮਾਨਵ ਜੀਵਨ ਦੀ ਇਕ ਬਹੁਤ ਵੱਡੀ ਪ੍ਰਾਪਤੀ ਹੈ।

ਕਬੀਰ ਜਗੁ ਕਾਜਲ ਕੀ ਕੋਠਰੀ, ਅੰਧ ਪਰੇ ਤਿਸੁ ਮਾਹਿ ॥
ਹਉ ਬਲਿਹਾਰੀ ਤਿਨ ਕਉ, ਪੈਸਿ ਜੁ ਨੀਕਸਿ ਜਾਹਿ ॥

(ਸਲੋਕ 26, ਆਦਿ ਗ੍ਰੰਥ, ਪੰਨਾ 1365)

ਸਾਧ ਸੰਗਤ:—

ਸਤਿ-ਸੰਗਤਿ, ਸਾਧ ਸੰਗਤਿ, ਸਾਧ-ਸੰਗ ਦੀ ਭਗਤੀ-ਸਾਧਨਾ ਵਿਚ ਬੜੀ ਜ਼ਰੂਰੀ ਥਾਂ ਹੈ। ਭਾਰਤੀ ਅਧਿਆਤਮ-ਸਾਧਨਾ ਦੇ ਸਮੁੱਚੇ ਇਤਿਹਾਸ ਵਿਚ ਸਤਿ-ਸੰਗਤਿ ਦੀ ਬੜੀ ਮਹਿਮਾ ਗਾਈ ਹੈ। ਭਗਤ ਕਬੀਰ ਭੈੜੀ ਸੰਗਤ ਦਾ ਤਿਆਗ ਤੇ ਸਾਧ-ਸੰਗਤਿ ਦੀ ਪ੍ਰੇਰਣਾ ਦਿੰਦੇ ਹਨ।

(ੳ) ਕਬੀਰ ਇਹੁ ਤਨੁ ਜਾਇਗਾ, ਕਵਨੈ ਮਾਰਗਿ ਲਾਇ ॥
ਕੈ ਸੰਗਤਿ ਕਰਿ ਸਾਧ ਕੀ, ਕੈ ਹਰਿ ਕੇ ਗੁਨ ਗਾਇ ॥

(ਸਲੋਕ 28, ਉਹੀ, ਪੰਨਾ 1365)

(ਅ) ਕਬੀਰ ਸੰਗਤਿ ਸਾਧ ਕੀ, ਦਿਨ ਦਿਨ ਦੂਨਾ ਹੇਤੁ ॥
ਸਾਕਤ ਕਾਰੀ ਕਾਂਬਰੀ, ਧੋਏ ਹੋਇ ਨ ਸੇਤੁ ॥

(ਸਲੋਕ 100, ਉਹੀ, ਪੰਨਾ 1369)

(ੲ) ਕਬੀਰ ਸਾਕਤ ਸੰਗੁ ਨ ਕੀਜੀਐ, ਦੂਰਹਿ ਜਾਈਐ ਭਾਗਿ ॥
ਬਾਸਨੁ ਕਾਰੋ ਪਰਸੀਐ, ਤਉ ਕਛੁ ਲਾਗੈ ਦਾਗੁ ॥

(ਸਲੋਕ 131, ਉਹੀ, ਪੰਨਾ 1371)

(ਸ) ਕਬੀਰ ਸੰਗਤਿ ਕਰੀਐ ਸਾਧ ਕੀ, ਅੰਤਿ ਕਰੇ ਨਿਰਬਾਹੁ ॥
ਸਾਕਤ ਸੰਗੁ ਨ ਕੀਜੀਐ, ਜਾ ਤੇ ਹੋਇ ਨਾਹੁ ॥

(ਸਲੋਕ 93, ਉਹੀ, ਪੰਨਾ 1369)

ਭਗਤ ਰਵਿਦਾਸ ਪਰਮਾਤਮਾ ਨੂੰ ਬੇਨਤੀ ਕਰਦੇ ਹਨ ਕਿ ਮੈਨੂੰ ਸੰਤਾਂ ਦੀ ਸੰਗਤ ਬਖ਼ਸ਼ ਤਾਂ ਜੋ ਮੈਂ ਸੰਤਾਂ ਦੀ ਪ੍ਰਭੂ-ਕਥਾ ਦਾ ਰਸ ਲੈ ਸਕਾਂ।

ਸੰਤ ਤੁਝੀ ਤਨੁ ਸੰਗਤਿ ਪ੍ਰਾਨ ॥
ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥
ਸੰਤ ਕੀ ਸੰਗਤਿ, ਸੰਤ ਕਥਾ ਰਸੁ ॥

(ਰਾਗ ਆਸਾ, ਆਦਿ ਗ੍ਰੰਥ ਪੰਨਾ 486)

ਹੁਕਮ ਜਾਂ ਰਜ਼ਾ:—

ਹੁਕਮ ਅਰਬੀ ਸ਼ਬਦ ਹੈ ਜਿਸ ਦਾ ਅਰਥ ਹੈ 'ਆਦੇਸ਼' ਜਾਂ ਨਿਰਣਯ (Judgement or order) ਪਰ ਗੁਰਮਤਿ ਵਿਚ ਇਹ ਭਾਣੇ (Divine constitution) ਦੀ ਭਾਵਨਾ ਨੂੰ ਮੂਰਤੀਮਾਨ ਕਰਨ ਲਈ ਵਰਤਿਆ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਸਚਿਆਰ ਬਣਨ ਦਾ ਤਰੀਕਾ ਕੇਵਲ ਪ੍ਰਮਾਤਮਾ ਦੇ ਹੁਕਮ ਵਿੱਚ ਆਪਣੇ ਆਪ ਨੂੰ ਸਮਰਪਿਤ ਕਰਨਾ ਦੱਸਦੇ ਹਨ।

ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥

(ਜਪੁ, 1 ਪੰਨਾ 1)

ਭਗਤਾਂ ਦਾ ਵਿਚਾਰ ਹੈ ਕਿ ਮਨੁੱਖ ਦਾ ਅਤੇ ਸ੍ਰਿਸ਼ਟੀ ਦਾ ਸਮੁੱਚਾ ਪ੍ਰਬੰਧ ਉਸ ਦੇ (ਬ੍ਰਹਮ) ਹੁਕਮ ਅਨੁਸਾਰ ਚੱਲ ਰਿਹਾ ਹੈ, ਮਨੁੱਖ ਨੂੰ ਉਸ ਦੇ ਭਾਣੇ ਨੂੰ ਮਨ ਕੇ ਚਲਣਾ ਚਾਹੀਦਾ ਹੈ।

ਆਤਮ ਨਿਵੇਦਨ:—

ਜਦੋਂ ਭਗਤ ਪਰਮਾਤਮਾ ਨੂੰ ਦੀਨਤਾ, ਨਿਮਰਤਾ ਅਤੇ ਅਪਣਤ ਦੇ ਭਾਵਾਂ ਨਾਲ ਆਪਣੀ ਦਸ਼ਾ ਬਾਰੇ ਕੋਈ ਬੇਨਤੀ ਕਰਦਾ ਹੈ ਤਾਂ ਇਸ ਨੂੰ ਆਤਮ-ਨਿਵੇਦਨ ਕਿਹਾ ਜਾਂਦਾ ਹੈ। ਭਗਤ ਭੀਖਣ ਆਪਣੀ ਮੰਦੀ ਹਾਲਤ ਨੂੰ ਦਰਸਾਕੇ ਪ੍ਰਭੂ ਦੀ ਕ੍ਰਿਪਾ ਲੋੜਦਾ ਹੈ।

ਨੈਨਹੁ ਨੀਰੁ ਬਹੈ ਤਨੁ ਖੀਨਾ, ਭਏ ਕੇਸ ਦੁਧ ਵਾਨੀ।
ਰੂਧਾ ਕੰਠੁ ਸ਼ਬਦ ਨਹੀਂ ਉਚਰੈ, ਅਬ ਕਿਆ ਕਰਹਿ ਪਰਾਨੀ ॥
.......... ........ ........॥
ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥

(ਰਾਗ ਸੋਰਠਿ ਆਦਿ ਗ੍ਰੰਥ, ਪੰਨਾ 659)

ਭਗਤ ਕਬੀਰ ਜੀ ਹਰ ਜੀਵ ਨੂੰ ਆਪਣੇ ਤੋਂ ਚੰਗਾ ਮੰਨਦੇ ਹੋਏ ਕਹਿੰਦੇ ਹਨ:—

ਕਬੀਰ ਸਭ ਤੇ ਹਮ ਬੁਰੇ, ਹਮ ਤਜਿ ਭਲੋ ਸਭੁ ਕੋਇ ॥
ਜਿਨਿ ਐਸਾ ਹਰਿ ਬੂਝਿਆ, ਮੀਤੁ ਹਮਾਰਾ ਸੋਇ ॥

(ਸਲੋਕ 7, ਉਹੀ, ਪੰਨਾ 1364)

ਸ੍ਰੀ ਗੁਰੂ ਨਾਨਕ ਦੇਵ ਜੀ ਵੀ ਅਜਿਹੇ ਵਿਚਾਰ ਪੇਸ਼ ਕਰਦੇ ਹੋਏ ਕਹਿੰਦੇ ਹਨ।

ਹਉ ਪਾਪੀ ਪਤਿਤ ਪਰਮ ਪਾਖੰਡੀ.......॥

(ਰਾਗ ਸੋਰਠਿ, ਆਦਿ ਗ੍ਰੰਥ ਪੰਨਾ 596)

ਕਿਰਤ:—

ਭਗਤਾਂ ਨੇ ਕਿਰਤ ਕਰਕੇ ਖਾਣ ਲਈ ਆਖਿਆ ਹੈ। ਵਿਹਲੇ ਰਹਿਣਾ ਤੇ ਕਿਸੇ ਦੀ ਕਮਾਈ ਤੇ ਪਲਣਾ ਠੀਕ ਨਹੀਂ। ਹੱਥ ਨਾਲ ਕੰਮ ਕਰਨ ਨੂੰ ਕਿਰਤ ਆਖਦੇ ਹਨ। ਨੇਕ ਨੀਅਤ ਨਾਲ ਹੋਰ ਕਿਸੇ ਦਾ ਨੁਕਸਾਨ ਕੀਤੇ ਬਿਨਾਂ ਕੀਤੀ ਕਿਰਤ ਨੂੰ ਸਚੀ ਕਿਰਤ ਆਖਦੇ ਹਨ। ਸਾਰੇ ਭਗਤ ਮਿਹਨਤ ਮਜ਼ਦੂਰੀ ਕਰਨ ਵਾਲੇ ਮਹਾਂ ਪੁਰਸ਼ ਹੋਏ ਹਨ ਅਤੇ ਉਨ੍ਹਾਂ ਨੇ ਆਪਣੀ ਬਾਣੀ ਵਿੱਚ ਕਿਰਤ ਕਰਨ ਦਾ ਆਦੇਸ਼ ਦਿੱਤਾ ਹੈ। ਇਹ ਗੱਲ ਉਨ੍ਹਾਂ ਦੀ ਬਾਣੀ ਤੋਂ ਬਿਨਾਂ, ਉਨ੍ਹਾਂ ਦੇ ਜੀਵਨ ਤੋਂ ਵੀ ਸਾਬਤ ਹੁੰਦੀ ਹੈ।

ਭਗਤਾਂ ਤੋਂ ਪਹਿਲਾਂ ਲੋਕਾਂ ਦਾ ਵਿਸ਼ਵਾਸ ਸੀ ਕਿ ਧਰਮ ਦੇ ਕੰਮ ਹੋਰ ਧਨ ਅਤੇ ਮਿਹਨਤ ਮਜ਼ਦੂਰੀ ਵਾਲੇ ਕੰਮ ਹੋਰ ਹਨ। ਧਰਮ ਤੇ ਕਿਰਤ ਨੂੰ ਦੋ ਅੱਡ ਅੱਡ ਕਿੱਤੇ ਮੰਨਿਆਂ ਜਾਂਦਾ ਸੀ। ਨਾਮਦੇਵ ਨੇ ਇਸ ਧਾਰਨਾ ਦਾ ਵਿਰੋਧ ਕੀਤਾ ਅਤੇ ਦੱਸਿਆ ਹੈ ਕਿ ਧਰਮ ਅਤੇ ਕਿਰਤ ਦੋਹਾਂ ਦਾ ਮਨੁੱਖ ਨਾਲ ਇਕੋ ਜਿਹਾ ਸੰਬੰਧ ਹੈ। ਮਨੁੱਖ ਨੇ ਧਰਮ ਅਤੇ ਕਿਰਤ ਦੋਹਾਂ ਨੂੰ ਨਿਭਾਉਣਾ ਹੈ। ਧਰਮ ਦਾ ਸੰਬੰਧ ਮਨੁੱਖ ਦੇ ਅੰਦਰ ਨਾਲ ਹੈ ਅਤੇ ਕਿਰਤ ਦਾ ਸੰਬੰਧ ਮਨੁੱਖ ਦੇ ਬਾਹਰ ਨਾਲ ਹੈ, ਭਗਤਾਂ ਦਾ ਵਿਚਾਰ ਹੈ।

ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮਾਲਿ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥

(ਸਲੋਕ 213, ਆਦਿ ਗ੍ਰੰਥ, ਪੰਨਾ 1386)

ਮਾਨਸਿਕ ਤੌਰ ਤੇ ਧਰਮ ਨਾਲ ਜੁੜਿਆ ਮਨੁੱਖ ਸਰੀਰਕ ਕਿਰਤ ਵੀ ਕਰ ਸਕਦਾ ਹੈ ਸੋ ਹੱਥਾਂ ਪੈਰਾਂ ਨਾਲ ਕੰਮ ਕਰਦਿਆਂ, ਚਿੱਤ ਨੂੰ ਪਰਮਾਤਮਾ ਨਾਲ ਜੋੜ ਕੇ ਰੱਖਿਆ ਜਾ ਸਕਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ।

ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥
ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥

(ਆਦਿ ਗ੍ਰੰਥ, ਪੰਨਾ 522)

**ਪ੍ਰੇਮ:—**

ਭਗਤਾਂ ਨੂੰ ਪ੍ਰੇਮ ਨੂੰ ਵੀ ਸਾਧਨਾ ਮਾਰਗ ਦੇ ਇਕ ਅੰਗ ਵਜੋਂ ਸਵੀਕਾਰ ਕੀਤਾ ਹੈ। ਪ੍ਰਭੂ-ਰਚਨਾ ਦੇ ਪ੍ਰੇਮੀ ਦੀ ਹਾਲਤ, ਬਿਰਹਣੀ ਨਾਰੀ ਵਰਗੀ ਹੈ।

ਪੰਥੁ ਨਿਹਾਰੈ ਕਾਮਨੀ, ਲੋਚਨ ਭਰੀਲੇ ਉਸਾਸਾ॥
ਉਰ ਨ ਭੀਜੈ, ਪਗੁ ਨ ਖਿਸੈ ਹਰਿ ਦਰਸਨ ਕੀ ਆਸਾ॥

(ਗਉੜੀ, ਆਦਿ ਗ੍ਰੰਥ, 337-38)

**ਦਿਖਾਵੇ ਅਤੇ ਕਰਮ-ਕਾਂਡਾਂ ਦਾ ਵਿਰੋਧ:—**

ਭਗਤਾਂ ਨੇ ਪ੍ਰਚਲਿਤ ਧਾਰਮਿਕ ਕਰਮਕਾਂਡਾਂ ਦਾ ਅਧਿਆਤਮੀਕਰਣ ਕੀਤਾ ਹੈ, ਕਰਮ-ਕਾਂਡਾਂ ਨੂੰ ਨਵੇਂ ਅਰਥ ਪ੍ਰਦਾਨ ਕੀਤੇ। ਇਹ ਸ਼ਕਤੀ ਸਮਾਜ ਨੂੰ ਅਧਿਆਤਮਿਕ ਪੱਖੋਂ ਅਧਿਕ ਪ੍ਰਭਾਵਿਤ ਕਰਨ ਵਿਚ ਸਹਾਈ ਹੋਈ। ਭਗਤ ਰਵਿਦਾਸ ਪ੍ਰਮਾਤਮਾ ਦੇ ਨਾਮ ਨੂੰ ਹੀ ਆਸਨ, ਚੰਦਨ ਕੇਸਰ ਆਦਿ ਮੰਨਦੇ ਹਨ।

ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ,
ਨਾਮੁ ਤੇਰਾ ਕੇਸਰੋ ਲੇ ਛਿਟਕਾਰੇ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ,
ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ॥

(ਰਾਗ ਧਨਾਸਰੀ, ਉਹੀ ਪੰਨਾ 694)

ਭਗਤ ਕਬੀਰ ਨੇ ਜੋਗੀਆਂ ਦੇ ਦਿਖਾਵੇ ਦੇ ਪਾਖੰਡਾਂ ਨੂੰ ਨਵੇਂ ਅਰਥ ਦੇਣ ਦਾ ਸਾਰਥਿਕ ਯਤਨ ਕੀਤਾ।

ਖਿੰਥਾ ਗਿਆਨ, ਧਿਆਨ ਕਰਿ ਸੂਈ ਸਬਦੁ ਤਾਗਾ ਮਥਿ ਘਾਲੈ ॥
ਪੰਚ ਤਤੁ ਕੀ ਕਰਿ ਮਿਰਗਾਣੀ, ਗੁਰ ਕੈ ਮਾਰਗਿ ਚਾਲੈ ॥

(ਰਾਗ ਆਸਾ, ਉਹੀ, ਪੰਨਾ 477)

ਸੋ ਭਗਤਾਂ ਨੇ ਪੰਜ ਮਹਾਂ ਦੋਖਾਂ ਦੇ ਅਨੁਸ਼ਾਸਨ, ਸ਼ੁਧੀਕਰਨ ਅਤੇ ਉਦਾਤੀਕਰਣ ਲਈ ਧਨਾਤਮਕ ਸਮਾਜਿਕ ਕਦਰਾਂ ਦਾ ਪ੍ਰਚਲਨ ਕੀਤਾ ਜਿਸ ਨੂੰ ਇਸ ਤਰ੍ਹਾਂ ਪ੍ਰਗਟ ਕੀਤਾ ਜਾ ਸਕਦਾ ਹੈ।

| | | |
|---|---|---|
| (ੳ) | ਕਾਮ ਤੋਂ ਵਿਪ੍ਰੀਤ | ਸੰਜਮ |
| (ਅ) | ਕ੍ਰੋਧ ਤੋਂ ਵਿਪ੍ਰੀਤ | ਖਿਮਾ |
| (ੲ) | ਲੋਭ ਤੋਂ ਵਿਪ੍ਰੀਤ | ਸੰਤੋਖ |
| (ਸ) | ਮੋਹ ਤੋਂ ਵਿਪ੍ਰੀਤ | ਨਿਰਲੇਪਤਾ |
| (ਹ) | ਹੰਕਾਰ ਤੋਂ ਵਿਪ੍ਰੀਤ | ਨਿਮਰਤਾ |

ਭਗਤ ਬਾਣੀ ਵਿੱਚ ਪ੍ਰਸਤੁਤ ਸਾਧਨਾ ਮਾਰਗ ਵਿਚ ਕੇਂਦਰੀ ਮਹੱਤਤਾ 'ਸਤਿਗੁਰ' ਨੂੰ ਪ੍ਰਦਾਨ ਹੋਈ ਹੈ। ਗੁਰੂ ਦੇ ਮਾਰਗ ਤੇ ਚਲਦਿਆਂ ਮਨੁੱਖ ਪਰਮ-ਲਕਸ਼ ਨੂੰ ਪ੍ਰਾਪਤ ਕਰ ਸਕਦਾ ਹੈ।

ਭਗਤਾਂ ਦਾ ਸਾਧਨਾ ਮਾਰਗ ਨਿਰੋਲ ਅਧਿਆਤਮਿਕ ਪੱਖ ਨੂੰ ਹੀ ਸਾਕਾਰ ਨਹੀਂ ਕਰਦਾ ਸਗੋਂ ਸਮਾਜਿਕ, ਆਰਥਿਕ ਅਤੇ ਨੈਤਿਕ ਪੱਖ ਨੂੰ ਵੀ ਦ੍ਰਿਸ਼ਟੀ-ਗੋਚਰ ਕਰਾਉਂਦਾ ਹੈ। ਕਿਸੇ ਵੀ ਧਰਮ ਦੀ ਕਸਵਟੀ ਉਸ ਦੀ ਸਿੱਖਿਆ ਦੁਆਰਾ ਪੈਦਾ ਹੋਇਆ ਮਨੁੱਖ ਹੀ ਹੁੰਦਾ ਹੈ। ਜਿੰਨਾ 'ਮਹਾਨ ਮਨੁੱਖ' ਕੋਈ ਧਰਮ ਪੈਦਾ ਕਰਦਾ ਹੈ, ਉਨਾਂ ਹੀ ਮਹਾਨ ਉਸ ਦਾ ਦਰਸ਼ਨ ਅਤੇ ਸਾਧਨਾਂ ਮਾਰਗ ਹੈ, ਭਗਤਾਂ ਦੇ ਪੂਰਵਲੇ ਸਮੇਂ ਦੇ ਧਰਮਾਂ ਵਿਚ 'ਭਗਤਾਂ' ਵਰਗੇ ਅਧਿਆਤਮਿਕ ਤੌਰ ਤੇ ਪੂਰਣ ਤੇ ਨੈਤਿਕ ਤੌਰ ਤੇ ਸੰਪੰਨ ਵਿਅਕਤੀ ਦਾ ਚਿਤਰ ਉਪਲਬਧ ਨਹੀਂ ਹੁੰਦਾ।

ਇਸ ਤਰ੍ਹਾਂ ਭਗਤਾਂ ਦਾ ਸਾਧਨਾ-ਮਾਰਗ ਮਨੁੱਖ ਦੇ ਸਰਬ-ਪੱਖੀ ਵਿਕਾਸ ਲਈ ਇਕ ਮਹੱਤਵਪੂਰਨ ਅਤੇ ਸਾਰਥਕ ਮਾਰਗ ਵਜੋਂ ਭਗਤਾਂ ਦੀ ਬਾਣੀ ਵਿੱਚ ਪ੍ਰਸਤੁਤ ਹੋਇਆ ਹੈ।

## ਹਵਾਲੇ ਤੇ ਟਿੱਪਣੀਆਂ


1. *An Encyclopaedia of Religion* (Ed. Maurice A. Canny)
2. ਸੂਫੀਵਾਦ ਤੇ ਹੋਰ ਲੇਖ, ਪੰਨਾ 33
3. ਉਹੀ
4. *Hinduism*, Punjabi University Patiala. page 19.
5. ਹਿੰਮਤ ਸਿੰਘ "ਪਰਮ ਸੱਤਾ" ਨਾਨਕ ਪ੍ਰਕਾਸ਼ ਪੱਤ੍ਰਿਕਾ (ਦਸੰਬਰ 1978) ਪੰਜਾਬੀ ਯੂਨੀਵਰਸਿਟੀ ਪਟਿਆਲਾ, ਪੰਨਾ 117
6. ਭਾਈ ਕਾਨ੍ਹ ਸਿੰਘ, ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼ ਪੰਨਾ 671
7. The Principle Upanisads
8. Dr. S.S. Kohli, Outlines of Sikh Thought page 18.

9. ਆਲਹ ਲਹੰਤਾ, ਭੇਦ ਛੈ, ਕਛੁ ਕਛੁ ਪਾਇਓ ਭੇਦ ॥
ਉਲਟਿ ਭੇਦ, ਮਨੁ ਬੇਧਿਓ, ਪਾਇਓ ਅਭੰਗ ਅਛੇਧ ॥

ਬਾਵਨ ਅੱਖਰੀ ਪੰਨਾ 340

10. ਸੰਤੋਖ ਸਿੰਘ ਧੀਰ (ਅਨੁਵਾਦ) ਕਬੀਰ ਵਚਨਾਵਲੀ ਪੰਨਾ 1
11. The Cardinal Principle of Gurus and Bhagats Whose Writings find place in the sacred books of the Sikhs has the Unity of God. *The Sikh Religion* , Vol II page LX
12. ਕਬੀਰ ਵਚਨਾਵਲੀ ਪੰਨਾ 123-137
13. God of Islam is personal but the saint poets sing of an impersonal God. The Muslims Belives that Mohammad is his prophet, butthis prophet of God has been selected by the saints *A Critical study of Adi Granth*, page 336.
14. Radha Krishanan 'The Principle of Upanisads. page 53.
15. ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ ॥

(ਮਾਝ ਮ: 3 ਆਦਿ ਗ੍ਰੰਥ ਪੰਨਾ 103)

16. (ੳ) ਜਿਨਿ ਇਹ ਚਾਖੀ, ਸੋਈ ਜਾਣੈ ਗੂੰਗੇ ਕੀ ਮਿਠਿਆਈ ॥

(ਸੋਰਠਿ 4, ਉਹੀ, ਪੰਨਾ 608)

(ਅ) ਹਰਿ ਗੁਨ ਕਹਤੇ ਕਹਨੁ ਨ ਜਾਈ ॥
ਜੈਸੇ ਗੂੰਗੇ ਕੀ ਮਿਠਿਆਈ ॥ ਰਹਾਉ ॥

(ਰਾਗ ਸੋਰਠਿ, ਉਹੀ, ਪੰਨਾ 659)

17. ਗੁਰਮਤਿ ਨਿਰਣਯ, ਪੰਨਾ 1
18. ਦਲੀਪ ਸਿੰਘ ਦੀਪ, *'ਜਪੁਜੀ' ਇਕ ਤੁਲਨਾਤਮਕ ਅਧਿਐਨ*, ਪੰਨਾ 227
19. D. N. Boss, *Tentras, Their philosophy*, p. 93.
20. ਕਬੀਰ ਵਚਨਾਵਲੀ, ਪੰਨਾ 54-60
21. (ੳ) ਸੱਤ ਲੋਕ (ਅ) ਸਹਜ ਦੀਪ (ੲ) (ਸ) ਝਾਂਝਰੀ ਦੀਪ ਅੰਕੁਰਦੀਪ (ਹ) ਸੋਹਿੰ ਦੀਪ (ਕ) ਅੰਚਿਤ ਦੀਪ (ਖ) ਅਰਣਦੀਪ (ਗ) ਝਾਂਝਰੀ ਦੀਪ (ਘ) ਬੈਕੁੰਠ (ਙ) ਦਰਯਾਂਸ (ਚ) ਪ੍ਰਿਥਵੀ
22. ਗੁਰਮਤਿ ਨਿਰਣਯ, ਪੰਨਾ-3
23. ਗੁਰ ਸੇਵਾ ਤੇ ਭਗਤਿ ਕਮਾਈ ॥ ਤਬ ਇਹ ਮਾਨਸ ਦੇਹੀ ਪਾਈ ॥
ਇਹ ਦੇਹੀ ਕਉ ਸਿਮਰਹਿ ਦੇਵ ॥ ਸਾਲ ਦੇਹੀ ਭਜੁ ਹਰਿ ਕੀ ਸੇਵਿ ॥
ਭਜਹੁ ਗੁਬਿੰਦ, ਭੂਲਿ ਮਤ ਜਾਹੁ ॥ ਮਾਨਸ ਜਨਮ ਕਾ ਏਹੀ ਲਾਹੁ ॥

(ਰਾਗ ਭੈਰਉ, ਆਦਿ ਗ੍ਰੰਥ ਪੰਨਾ 1159)

24. D.S. Sarma. *What is Hinduism, pp.1-2.*
25. ਅਵਲਿ ਅਲਹੁ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ ॥

(ਰਾਗ ਪ੍ਰਭਾਤੀ, ਉਹੀ ਪੰਨਾ 1349)

26. G.C. Narnag, *Real Hinduism*. p72.
27. The principle, *Upanisads*. p.167.
28. ਆਧੀ ਪਾਛੇ ਜੋ ਜਲੁ ਬਰਖੈ, ਤਿਹਿ ਤੇਰਾ ਜਨੁ ਭੀਨਾ ॥
ਕਹਿ ਕਬੀਰ ਮਨਿ ਭਇਆ ਪ੍ਰਗਾਸਾ, ਉਦੈ ਭਾਨੁ ਜਬ ਚੀਨਾ ॥
(ਰਾਗ ਗਉੜੀ, ਆਦਿ ਗ੍ਰੰਥ, ਪੰਨਾ 331)
29. ਪੀਤਾਂਬਰ ਦੱਤ ਬੜਥਵਾਲ, *ਗੋਰਖਬਾਨੀ*, ਪੰਨਾ 44
30. ਹਮ ਸਭ ਮਾਹਿ ਸਕਲ ਹਮ ਮਾਹੀ
ਹਮ ਥੇ ਔਰ ਦੂਸਰਾ ਨਾਹੀਂ ॥
(ਕਬੀਰ ਗ੍ਰੰਥਾਵਲੀ, ਪੰਨਾ 201)
31. ਖੰਡਲ ਮੰਡਲ ਮੰਡਲ ਮੰਡਾ ॥ ਤ੍ਰਿਅ ਅਸਥਾਨ ਤੀਨਿ ਤ੍ਰਿਅ ਖੰਡਾ ॥
ਅਗਮ ਅਗੋਚਰ ਰਹਿਅ ਅਭ ਅੰਤ ॥ ਪਾਰੁ ਨਾ ਪਾਵੈ ਕੋ ਧਰਨੀਧਰ ਮੰਤ ॥
(ਰਾਗ ਭੈਰਉ, ਆਦਿ ਗ੍ਰੰਥ, ਪੰਨਾ 1163)
32. (ੳ) ਲੁੰਜਿਤ ਮੁੰਜਿਤ ਮੋਨਿ ਜਟਾਧਰ, ਅੰਤਿ ਤਊ ਮਰਨਾ ॥
(ਰਾਗ ਆਸਾ, ਉਹੀ ਪੰਨਾ 476)
(ਅ) ਅਨਿਕ ਜਤਨ ਕਰਿ ਕਾਇਆ ਪਾਲੀ ॥
ਮਰਤੀ ਬਾਰ ਅਗਨਿ ਸੰਗਿ ਜਾਲੀ ॥
ਚੋਆ ਚੰਦਨੁ ਮਰਦਨ ਅੰਗਾ ॥
ਜੋ ਤਨੁ ਜਲੈ ਕਾਠ ਕੈ ਸੰਗਾ ॥
ਕਹੁ ਕਬੀਰ ਸੁਨਹੁ ਰੇ ਗੁਨੀਆ ॥
ਬਿਨ ਸੈਗੋ ਰੂਪੁ ਦੇਖੈ ਸਭ ਦੁਨੀਆ ॥
(ਰਾਗ ਗਉੜੀ, ਉਹੀ, ਪੰਨਾ 325)
(ੲ) ਨੈਨਹੁ ਨੀਰ ਬਹੇ ਤਨੁ ਖੀਨਾ ਭਏ ਕੇਸ ਦੁਧਵਾਨੀ ॥
ਰੂਧਾ ਕੰਠੁ ਸਬਦੁ ਨਹੀ ਉਚਰੈ, ਅਬ ਕਿਆ ਕਰਹਿ ਪਰਾਨੀ ॥
(ਰਾਗ ਸੋਰਠਿ, ਉਹੀ ਪੰਨਾ 658)
(ਸ) ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥
ਜੈਸੇ ਤਰਵਰ ਪੰਖਿ ਬਸੇਰਾ ॥
(ਰਾਗ ਸੋਰਠਿ, ਉਹੀ ਪੰਨਾ 658)
(ਹ) ਜੋ ਦਿਨ ਆਵਹਿ ਸੋ ਦਿਨ ਜਾਹੀ ॥
ਕਰਨਾ ਕੂਚੁ ਰਹਨੁ ਥਿਰੁ ਨਾਹੀ ॥
(ਰਾਗ ਸੂਹੀ, ਉਹੀ, ਪੰਨਾ 793)
33. (ੳ) ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ ॥
ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾ ।
(ਰਾਗ ਧਨਾਸਰੀ, ਉਹੀ ਪੰਨਾ 692)
(ਅ) ਰਾਮ ਰਮਤ ਮਤਿ ਪਰਗਟੀ ਆਈ ॥
ਕਹੁ ਕਬੀਰ ਗੁਰ ਸੋਝੀ ਪਾਈ ॥
(ਰਾਗ ਗਉੜੀ, ਆਦਿ ਗ੍ਰੰਥ, ਪੰਨਾ 326)

(ੲ) ਜੋ ਨ ਭਜੰਤੇ ਨਾਰਾਇਣਾ॥
ਤਿਨਕਾ ਮੈ ਨ ਕਰਉ ਦਰਸਨਾ॥ ਰਹਾਉ॥
(ਰਾਗ ਭੈਰਉ, ਉਹੀ, ਪੰਨਾ 1163)

(ਸ) ਹੰਸਾ ਸਰਵਰੁ, ਕਾਲੁ ਸਰੀਰ॥
ਰਾਮ ਰਸਾਇਨ ਪੀਉਰੇ ਕਬੀਰ॥
(ਉਹੀ ਪੰਨਾ 325)

34. (ੳ) ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋ ਕਉ॥
ਪਾਰਿ ਉਤਾਰੇ ਕੇਸਵਾ॥
(ਰਾਗ ਬਸੰਤ, ਉਹੀ, ਪੰਨਾ 1196)

(ਅ) ਕਹੁ ਕਬੀਰ ਨਦਰਿ ਕਰੇ ਜੇ ਮੀਰਾ॥
ਰਾਮ ਨਾਮ ਲਗਿ ਉਤਰੇ ਤੀਰਾ॥
(ਰਾਗ ਆਸਾ, ਉਹੀ, ਪੰਨਾ 478)

35. (ੳ) ਜੇ ਗੁਣ ਹੋਵਹਿ ਗੰਠੜੀਐ, ਮੇਲੇਗਾ ਸੋਈ॥
(ਰਾਗ ਸੂਹੀ, ਉਹੀ ਪੰਨਾ 729)

(ਅ) ਕਬੀਰ ਮਨੁ ਨਿਰਮਲੁ ਭਇਆ, ਜੈਸਾ ਗੰਗਾ ਨੀਰੁ॥
ਪਾਛੈ ਲਾਗੋ ਹਰਿ ਫਿਰੈ, ਕਹਤ ਕਬੀਰ ਕਬੀਰ॥
(ਸਲੋਕ 55, ਉਹੀ, ਪੰਨਾ 1367)

36. (ੳ) ਤਨਿ ਚੰਦਨੁ, ਮਸਤਕਿ ਪਾਤੀ॥
ਰਿਦ ਅੰਤਰਿ ਕਰ ਤਨ ਕਾਤੀ॥
ਠਗ ਦਿਸਟਿ, ਬਗਾ ਲਿਵ ਲਾਗਾ॥
(ਰਾਗ ਪ੍ਰਭਾਤੀ, ਉਹੀ, ਪੰਨਾ 1351)

(ਅ) ਗਜ ਸਾਢੇ ਤੈ ਤੈ ਧੋਤੀਆ, ਤਿਹਰੇ ਪਾਇਨਿ ਤਗ॥
ਗਲੀ ਜਿਨਾ ਜਪਮਾਲੀਆ, ਲੋਟੇ ਹਥਿ ਨਿਬਗ॥
ਓਇ ਹਰਿ ਕੇ ਸੰਤ ਨ ਆਖੀਅਹਿ, ਬਾਨਾਰਸਿ ਕੇ ਠਗ॥
(ਰਾਗ ਆਸਾ, ਉਹੀ, ਪੰਨਾ 475-476)

37. Radha Krishnan, *Indian philosophy*, Vol. I, p242.
38. Gokal Chand Narang, *Real Hinduism*. p.85.
39. Total nagation of misery is Mokash.Shyamanamda Brahamchary. *Self Realisation*.p.267.
40. *ਸਿੱਖ ਫ਼ਲਸਫ਼ੇ ਦੀ ਰੂਪ ਰੇਖਾ*, ਪੰਨਾ 152
41. ਜਉ ਤੁਮ ਮੋਕਉ ਦੂਰਿ ਕਰਤ ਹਉ, ਤਉ ਤੁਮ ਮੁਕਤਿ ਬਤਾਵਹੁ॥
ਏਕ ਅਨੇਕ ਹੋਇ ਰਹਿਓ ਸਗਲ, ਮਹਿ ਅਬ ਕੈਸੇ ਭਰਮਾਵਹੁ॥
(ਰਾਗ ਮਾਰੂ, ਆਦਿ ਗ੍ਰੰਥ, ਪੰਨਾ 1104)

42. (ੳ) ਅਨਸਠਿ ਕਾਇ ਫਿਰਾਹੀ॥
ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ
ਕਣ ਬਿਨੁ ਗਾਹੁ ਕਿ ਪਾਹੀ॥
(ਰਾਗ ਗੂਜਰੀ, ਉਹੀ, ਪੰਨਾ 526)

(ਅ) ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥
ਗਲੀ ਜਿਨਾ ਜਪਮਾਲੀਆ, ਲੋਟੇ ਹਥਿ ਨਿਬਗ ॥
ਓਇ ਹਰਿ ਕੇ ਸੰਤ ਨ ਆਖੀਅਹਿ, ਬਾਨਾਰਸਿ ਕੇ ਠਗ ॥
(ਰਾਗ ਆਸਾ, ਉਹੀ, ਪੰਨਾ 475-76)

(ੲ) ਤਨਿ ਚੰਦਨੁ, ਮਸਤਕਿ ਪਾਤੀ ॥
ਰਿਦ ਅੰਤਰਿ ਕਰ ਤਨ ਕਾਤੀ ॥
ਠਗ ਦਿਸਟਿ, ਬਗ ਲਿਵ ਲਾਗਾ ॥
(ਰਾਗ ਪ੍ਰਭਾਤੀ, ਉਹੀ, ਪੰਨਾ 1351)

43. ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ ॥
ਮਨ ਹੀ ਮਨ ਸਿਉ ਕਹੈ ਕਬੀਰਾ ਮਨਸਾ ਮਿਲਿਆ ਨ ਕੋਇ ॥
(ਬਾਵਨ ਅੱਖਰੀ, ਉਹੀ, ਪੰਨਾ 342)

44. ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ ਕਹਿ ਉਪਦੇਸੁ ਕਬੀਰਾ ॥
(ਸੋਰਠਿ, ਉਹੀ, ਪੰਨਾ 654)

45. (ੳ) ਨਾਮ ਦੇਇ ਸਿਮਰਨੁ ਕਰਿ ਜਾਨਾ ॥
ਜਗ ਜੀਵਨ ਸਿਉ ਜੀਉ ਸਮਾਨਾ ॥
(ਰਾਗ ਬਿਲਾਵਲ, ਉਹੀ, ਪੰਨਾ 858)

(ਅ) ਸਭ ਜੋਗਤਣ ਰਾਮ ਨਾਮੁ ਹੈ, ਜਿਸ ਕਾ ਪਿੰਡੁ ਪਰਾਨਾ ॥
ਕਹੁ ਕਬੀਰ ਜੇ ਕਿਰਪਾ ਧਾਰੈ, ਦੇਇ ਸਚਾ ਨੀਸਾਨਾ ॥
(ਰਾਗ ਆਸਾ, ਉਹੀ, ਪੰਨਾ 477)

46. ਕਲਯਾਣ (ਸਾਧਨਾ ਅੰਕ), ਪੰਨਾ 198 ਵੇਖੋ। ਗੁਰੂ ਨਾਨਕ ਤੇ ਨਿਰਗੁਣ ਧਾਰਾ (ਪ੍ਰੋ: ਪ੍ਰੇਮ ਪ੍ਰਕਾਸ਼ ਸਿੰਘ) ਪੰਨਾ 167।
47. ਕਬੀਰ ਦਰਸ਼ਨ, ਪੰਨਾ 248.
48. Philosophy of sikhism, p.26.
49. *ਹਿੰਦੀ ਕੀ ਨਿਰਗੁਣ ਕਾਵਯਧਾਰਾ ਔਰ ਉਸਕੀ ਦਾਰਸ਼ਨਿਕ ਪ੍ਰਿਸ਼ਠ ਭੂਮਿ*, ਪੰਨਾ 458
50. *ਮਧਕਾਲੀਨ ਧਰਮ ਸਾਧਨਾ*, ਪੰਨਾ 13-14
51. ਗੀਤਾ 9/2, ਰਾਜ ਵਿਦਯਾ ਰਾਜ ਗੁਰਯੰ ਪਵਿਤ੍ਰ ਮਿਟ ਮੁਤਮਮ ॥
52. ਪ੍ਰੇਮ ਪ੍ਰਕਾਸ਼ ਸਿੰਘ (ਡਾ.) *ਗੁਰੂ ਨਾਨਕ ਤੇ ਨਿਰਗੁਣ ਧਾਰਾ*, ਪੰਨਾ 175
53. ਉਹੀ, ਪੰਨਾ 174
54. ਉਹੀ ਪੰਨਾ 175
55. *ਭਾਰਤੀ ਦਰਸ਼ਨ*, ਪੰਨਾ 175
56. ਭਾਈ ਕਾਨ ਸਿੰਘ, *ਮਹਾਨ ਕੋਸ਼*, ਪੰਨਾ 227
57. ਪ੍ਰੇਮ ਪ੍ਰਕਾਸ਼ ਸਿੰਘ, *ਗੁਰੂ ਨਾਨਕ ਤੇ ਨਿਰਗੁਣ ਧਾਰਾ*, ਪੰਨਾ 197-98
58. ਗਿਆਨ ਕਾ ਬਧਾ ਮਨੁ ਰਹੈ, ਗੁਰ ਬਿਨੁ ਗਿਆਨੁ ਨ ਹੋਇ ॥
(ਰਾਗ ਆਸਾ, ਆਦਿ ਗ੍ਰੰਥ ਪੰਨਾ 469)
59. *ਲਹਿਰ-ਹੁਲਾਰੇ*, ਪੰਨਾ 12

60. ਪਾਤੰਜਲੀ ਯੋਗ ਸੂਤ੍ਰ, 1/2 (ਪ੍ਰੇਮ ਪ੍ਰਕਾਸ਼ ਸਿੰਘ, *ਗੁਰੂ ਨਾਨਕ ਤੇ ਨਿਰਗੁਣਧਾਰਾ*, ਪੰਨਾ 184 ਤੋਂ ਉਧਰਿਤ)
61. *ਕਬੀਰ ਦਰਸ਼ਨ*, ਪੰਨਾ 303
62. *ਸ੍ਰੀ ਗੁਰੂ ਗ੍ਰੰਥ ਦਰਸ਼ਨ*, ਪੰਨਾ 315
63. ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ।
ਏਤੇ ਚਾਨਣ ਹੋਦਿਆ ਗੁਰ ਬਿਨੁ ਘੋਰ ਅੰਧਾਰ॥

(ਰਾਗ ਆਸਾ, ਆਦਿ ਗ੍ਰੰਥ, ਪੰਨਾ 463)

64. (ੳ) ਕਹੁ ਕਬੀਰ ਜਿਸੁ ਸਤਿਗੁਰੂ ਭੇਟੈ,
ਪੁਨਰਪਿ ਜਨਮਿ ਨ ਆਵੈ॥

(ਰਾਗ ਆਸਾ, ਪੰਨਾ 476)

(ਅ) ਧਰਤੀ ਸਭ ਕਾਗਦ ਕਰੂੰ ਲੇਖਿਨ ਸਭ ਬਨ ਰਾਏ॥
ਸਾਤਿ ਸਮੁੰਦ ਕੀ ਮਸ ਕਰੂੰ ਗੁਰੂ ਗੁਣ ਲਿਖਾ ਨਾ ਜਾਏ।

(ਸੰਤ ਬਾਣੀ ਸੰਗ੍ਰਹਿ, ਭਾਗ-1, ਪੰਨਾ 2)

ਡਾ. ਦਰਸ਼ਨ ਸਿੰਘ, *ਗੁਰੂ ਗ੍ਰੰਥਬਾਣੀ ਵਿਚ ਗੁਰੂ ਕਾ ਸੰਕਲਪ*, ਪੰਨਾ 39 ਉੱਤੇ ਉਧਰਿਤ
65. *ਕਬੀਰ ਗ੍ਰੰਥਬਾਣੀ*, ਪੰਨਾ 1-3
66. *ਗੁਰੂ ਗ੍ਰੰਥ ਬਾਣੀ ਵਿੱਚ ਗੁਰੂ ਦਾ ਸੰਕਲਪ*, ਪੰਨਾ 178
67. *ਗੁਰੂ ਨਾਨਕ ਤੇ ਨਿਰਗੁਣ ਧਾਰਾ*, ਪੰਨਾ 221
68. ਕਬੀਰ ਮੇਰੀ ਸਿਮਰਨੀ, ਰਸਨਾ ਊਪਰਿ ਰਾਮੁ॥

(ਸਲੋਕ-1, ਆਦਿ ਗ੍ਰੰਥ, ਪੰਨਾ 1364)

69. ਭੁਖੇ ਭਗਤਿ ਨ ਕੀਜੈ। ਯਹ ਮਾਲਾ ਅਪਨੀ ਲੀਜੈ॥
ਹਉ ਮਾਗਉ ਸੰਤਨ ਰੇਨਾ ਮੈ ਨਾਹੀ ਕਿਸੀ ਕਾ ਦੇਨਾ॥

(ਰਾਗ ਸੋਰਠਿ, ਆਦਿ ਗ੍ਰੰਥ, ਪੰਨਾ 656)

# ਅਧਿਆਇ ਪੰਜਵਾਂ

# ਭਗਤ ਬਾਣੀ ਵਿਚ ਸਮਾਜਿਕ ਨੈਤਿਕਤਾ ਦਾ ਸਰੂਪ

ਭਾਰਤ ਵਿੱਚ ਨੈਤਿਕਤਾ ਧਰਮ ਨਾਲ ਅਨਿਖੜਵੇਂ ਰੂਪ ਵਿਚ ਬਝੀ ਹੋਈ ਹੈ। ਨੈਤਿਕਤਾ ਨੂੰ ਧਰਮ ਤੋਂ ਵੱਖ ਕਰਕੇ ਵਿਚਾਰਨ ਦੀ ਇਥੇ ਕੋਈ ਪਰੰਪਰਾ ਨਹੀਂ ਹੈ। ਨੈਤਿਕਤਾ ਅੰਗੇਰਜ਼ੀ ਦੇ ਸ਼ਬਦ Morality ਦਾ ਅਨੁਵਾਦ ਹੈ। ਵੈਬਸਟਰ ਡਿਕਸ਼ਨਰੀ ਅਨੁਸਾਰ, ਨੈਤਿਕਤਾ ਮਨੁੱਖੀ ਆਚਾਰ ਨਾਲ ਸੰਬੰਧਿਤ ਸਿਧਾਂਤ ਜਾਂ ਵਿਚਾਰਾਂ ਦਾ ਪ੍ਰਬੰਧ ਹੈ।[1] ਇਹ ਅਰਥ ਨੈਤਿਕਤਾ ਜਾਂ ਸਦਾਚਾਰ ਸ਼ਬਦ ਦੇ ਵਿਵਹਾਰਕ ਪ੍ਰਯੋਗ ਦਾ ਸਪਸ਼ਟਤਮ ਝਲਕਾਰਾ ਦਿੰਦਾ ਹੈ। ਇਸ ਤੋਂ ਨੈਤਿਕਤਾ ਸੰਬੰਧੀ ਵਿਚਾਰਾਂ ਅਤੇ ਕਿਰਦਾਰਾਂ ਦੇ ਸਾਰਥਕ ਸੰਗਠਨ ਦਾ ਪਤਾ ਲੱਗਦਾ ਹੈ।

ਨੈਤਿਕਤਾ ਦਾ ਲੜੀਵਾਰ ਅਧਿਐਨ ਨੀਤੀ ਸ਼ਾਸਤਰ ਦੇ ਅੰਦਰਗਤ ਕੀਤਾ ਜਾਂਦਾ ਹੈ। ਵਿਲੀਅਮ ਲਿਲੀ ਅਨੁਸਾਰ ਨੀਤੀ ਸ਼ਾਸਤਰ ਸਮਾਜ ਵਿਚ ਰਹਿੰਦੇ ਮਨੁੱਖਾਂ ਦੇ ਆਚਾਰ ਦਾ ਮਾਨਕੀ (nominative) ਅਧਿਐਨ ਹੈ।[2] ਸੰਸਾਰ ਦੀਆਂ ਸਾਰੀਆਂ ਵਸਤਾਂ ਨੂੰ ਦੋ ਭਿੰਨ ਭਿੰਨ ਦ੍ਰਿਸ਼ਟੀਕੋਣਾਂ ਤੋਂ ਵੇਖਿਆ ਜਾ ਸਕਦਾ ਹੈ। ਇਕ ਦ੍ਰਿਸ਼ਟੀਕੋਣ ਅਨੁਸਾਰ ਅਸੀਂ ਦੇਖਦੇ ਹਾਂ ਕਿ ਵਸਤਾਂ ਆਪਣੇ ਆਪ ਵਿਚ ਕੀ ਹਨ। ਅਸੀਂ ਉਨ੍ਹਾਂ ਵਿਚ ਮੁੱਲ ਅਰੋਪਣ ਕਰਦੇ ਹਾਂ। ਭਾਵ ਇਕ ਅਨੁਸਾਰ ਇਹ ਦੇਖਿਆ ਜਾਂਦਾ ਹੈ ਕਿ, 'ਕੀ ਹੈ' ਅਤੇ ਦੂਜੇ ਅਨੁਸਾਰ 'ਕੀ ਹੋਣਾ ਚਾਹੀਦਾ ਹੈ'। ਇਨ੍ਹਾਂ ਦੋ ਭਿੰਨ ਭਿੰਨ ਦ੍ਰਿਸ਼ਟੀਕੋਣਾ (Fact and ideal) ਤੋਂ ਵਸਤਾਂ ਦੇ ਅਧਿਐਨ ਦੇ ਆਧਾਰ ਤੇ ਵਿਗਿਆਨਾਂ ਦੀ ਵੰਡ ਨਿਸਚੇਆਤਮਕ (Positive or Natural) ਅਤੇ ਆਦਰਸ਼ਾਤਮਕ (normative) ਵਿਗਿਆਨਾਂ ਵਿਚ ਕੀਤੀ ਜਾਂਦੀ ਹੈ।[3] ਨੀਤੀ ਸ਼ਾਸਤਰ ਤੋਂ ਇਲਾਵਾ ਕੁਝ ਹੋਰ ਵਿਗਿਆਨ ਵੀ ਹਨ ਜੋ ਹੋਰ ਵਿਸ਼ਿਆਂ ਤੋਂ ਇਲਾਵਾ ਮਨੁੱਖ ਪਸਾਰ ਨੂੰ ਵੀ ਆਪਣੇ ਅਧਿਐਨ ਦਾ ਵਸਤੂ ਬਣਾਉਂਦੇ ਹਨ। ਜਿਵੇਂ ਮਾਨਵ-ਵਿਗਿਆਨ (Anthropology) ਮਨੋਵਿਗਿਆਨ (Pshcology)। ਅਤੇ ਸਮਾਜ-ਵਿਗਿਆਨ (Sociology)। ਇਹ ਵਿਗਿਆਨ ਮਨੁੱਖੀ ਆਚਾਰ ਸੰਬੰਧੀ ਤੱਥ ਪੇਸ਼ ਕਰਦੇ ਹਨ, ਪਰ ਕਿਸੇ ਐਸੇ ਆਦਰਸ਼ ਵੱਲ ਸੰਕੇਤ ਨਹੀਂ ਕਰਦੇ, ਜਿਸ ਨੂੰ ਸਾਹਮਣੇ ਰੱਖ ਕੇ ਅਸੀਂ ਤੱਥਾਂ ਦਾ ਮੁਲਾਂਕਣ ਕਰਨਾ ਹੈ। ਵਸਤੂ ਜਾਂ ਤੱਥ ਦਾ ਆਪਣੇ ਆਪ ਵਿੱਚ ਕੋਈ ਬਹੁਤਾ ਮਹੱਤਵ ਨਹੀਂ ਹੈ, ਸਗੋਂ ਉਸ ਦਾ ਮਹੱਤਵ ਉਸ ਦੇ ਮੁੱਲ ਕਰਕੇ ਹੈ ਅਤੇ ਨੈਤਿਕਤਾ ਦਾ ਸਾਰੇ ਦਾ ਸਾਰਾ ਧਿਆਨ ਮਨੁੱਖੀ ਚਰਿੱਤਰ ਅਤੇ ਆਚਾਰ ਨਾਲ ਸੰਬੰਧਿਤ ਕਦਰਾਂ ਉੱਤੇ ਕੇਂਦ੍ਰਿਤ ਹੈ ਇਸੇ ਲਈ ਇਹ ਠੀਕ ਹੈ ਕਿ ਮਨੋਵਿਗਿਆਨ, ਸਮਾਜ-ਵਿਗਿਆਨ ਅਤੇ ਮਾਨਵ-ਵਿਗਿਆਨ ਦਾ ਕੰਮ ਜਿਥੇ ਸਮਾਪਤ ਹੋ ਜਾਂਦਾ ਹੈ, ਉਥੋਂ ਅੱਗੇ ਨੀਤੀ ਸ਼ਾਸਤਰ ਦਾ ਕਾਰਜ ਆਰੰਭ ਹੁੰਦਾ ਹੈ। ਇਨ੍ਹਾਂ ਦੀ ਸਾਰਥਕਤਾ ਇਹੀ ਹੈ ਕਿ ਇਹ ਆਚਾਰ ਸੰਬੰਧੀ ਨੈਤਿਕ ਨਿਰਣੇ ਲਈ ਤੱਥ ਪ੍ਰਸਤੁਤ ਕਰਦੇ ਹਨ।[4]

ਮਨੁੱਖ ਦੀਆਂ ਸਾਰੀਆਂ ਕਿਰਿਆਵਾਂ ਨੂੰ ਨੈਤਿਕਤਾ ਦਾ ਨਾਮ ਨਹੀਂ ਦਿੱਤਾ ਜਾ ਸਕਦਾ। ਮਨੁੱਖੀ ਜੀਵਨ ਵਿਚ ਕਈ ਘਟਨਾਵਾਂ ਅਜਿਹੀਆਂ ਵਾਪਰਦੀਆਂ ਹਨ, ਜਿਨ੍ਹਾਂ ਉੱਤੇ ਮਨੁੱਖ ਦਾ ਕਾਬੂ ਨਹੀਂ ਹੁੰਦਾ। ਇਨ੍ਹਾਂ ਘਟਨਾਵਾਂ ਉੱਪਰ ਨੈਤਿਕ ਨਿਰਣਾ ਨਹੀਂ ਦਿੱਤਾ ਜਾ ਸਕਦਾ। ਸਵੈ-ਇੱਛਤ ਕਿਰਿਆਵਾਂ ਨੂੰ ਹੀ ਆਚਾਰ ਵਿਚ ਸ਼ਾਮਲ ਕਰ ਸਕਦੇ ਹਾਂ।[5] ਨੈਤਿਕਤਾ ਦੀ ਇਹ ਬੁਨਿਆਦੀ ਧਾਰਣਾ ਹੈ ਕਿ ਮਨੁੱਖ ਜੋ ਕੁਝ, ਵਿਚਾਰ, ਸੋਚ ਅਤੇ ਜਾਣ ਬੁੱਝ ਕੇ ਕਰਦਾ ਹੈ, ਉਸ ਦੀ ਹੀ ਨੈਤਿਕ ਨਿੰਦਾ ਜਾਂ ਪ੍ਰਸ਼ੰਸਾ ਹੋ ਸਕਦੀ ਹੈ। ਆਮ ਤੌਰ ਤੇ ਮਨੁੱਖ ਦੀ ਇੱਛਾ (Will) ਹੀ ਕਾਰਜ ਵਿੱਚ ਤਬਦੀਲ ਹੁੰਦੀ ਹੈ। ਅਰਸਤੂ ਅਨੁਸਾਰ ਇੱਛਾ (Will) ਉਹ ਖਾਹਸ਼ (Desire) ਹੈ ਜਿਸ ਨੂੰ ਬੌਧਿਕ ਅਗਵਾਈ (Rational Guidance) ਅਤੇ ਨੈਤਿਕ ਸਿੱਖਿਆ ਮਿਲ ਚੁੱਕੀ ਹੋਵੇ।[6] ਅਜਿਹੀ ਇੱਛਾ ਜਦੋਂ ਕਾਰਜ ਵਿਚ ਤਬਦੀਲ ਹੁੰਦੀ ਹੈ, ਤਾਂ ਆਚਾਰ ਅਖਵਾਉਂਦੀ ਹੈ। ਅਰਸਤੂ ਨੈਤਿਕ ਜ਼ਿੰਮੇਵਾਰੀ ਲਈ ਚੋਣ ਦੀ ਸੁਤੰਤਰਤਾ ਨੂੰ ਜ਼ਰੂਰੀ ਮੰਨਦਾ ਹੈ।[7] ਇਹ ਠੀਕ ਹੈ ਕਿ ਜੋ ਕੁਝ ਮਨੁੱਖ ਕਰਦਾ ਹੈ ਜੇ ਉਸ ਦਾ ਨੈਤਿਕ ਮੁਲਾਂਕਣ ਹੋਣਾ ਹੈ ਤਾਂ ਉਸ ਨੂੰ ਚੋਣ ਕਰਨ ਦੀ ਸੁਤੰਤਰਤਾ ਵੀ ਹੋਣੀ ਚਾਹੀਦੀ ਹੈ। ਇੱਛਾ ਦੀ ਸੁਤੰਤਰਤਾ (Freedom of will) ਨੂੰ ਨੈਤਿਕ ਜ਼ਿੰਮੇਵਾਰੀ ਦੀ ਜ਼ਰੂਰੀ ਸ਼ਰਤ ਮੰਨਿਆ ਜਾਂਦਾ ਹੈ।[8]

ਮਨੁੱਖ ਨੂੰ ਜੀਵਨ ਵਿਚ ਕੀ ਕਰਨਾ ਚਾਹੀਦਾ ਹੈ ਅਤੇ ਕੀ ਨਹੀਂ ਕਰਨਾ ਚਾਹੀਦਾ ? ਤੋਂ ਜਾਪਦਾ ਹੈ ਕਿ ਮਨੁੱਖ ਅੰਦਰ ਕਰਮ ਕਰਨ ਦੀ ਸੁਤੰਤਰਤਾ ਅਤੇ ਕਰਮ ਕਰਨ ਦੀ ਸ਼ਕਤੀ ਹੈ। ਨੈਤਿਕਤਾ ਦੀ ਉਤਪਤੀ ਹੀ ਨਾ ਹੁੰਦੀ, ਜੇਕਰ ਮਨੁੱਖ ਆਪਣੇ ਕਰਮਾਂ ਉੱਤੇ ਸੁਤੰਤਰ ਤੌਰ ਤੇ ਅਧਿਕਾਰ-ਸੰਪੰਨ ਨਾ ਹੁੰਦਾ; ਨੀਅਤੀਵਾਦ (Determinism) ਅਨੁਸਾਰ ਮਨੁੱਖ ਸੁਤੰਤਰ ਹੈ ਹੀ ਨਹੀਂ, ਕਿਉਂਕਿ ਉਸ ਦੇ ਸਾਰੇ ਕਰਮ ਕਿਸੇ ਬਾਹਰਲੀ ਦੈਵੀ ਸੱਤਾ ਜਾਂ ਸਮਾਜਿਕ ਸ਼ਕਤੀਆਂ ਦੁਆਰਾ ਨਿਯਤ ਹੁੰਦੇ ਹਨ ਅਤੇ ਮਨੁੱਖ ਇਸ ਤੋਂ ਬਾਹਰ ਕੁਝ ਨਹੀਂ ਕਰ ਸਕਦਾ। ਇਸ ਦੇ ਉਲਟ ਨਿਰਨੀਅਤੀਵਾਦ (Indeterminism) ਹੈ ਜਿਸ ਅਨੁਸਾਰ ਕੋਈ ਰੱਬੀ ਜਾਂ ਸਮਾਜਿਕ ਸ਼ਕਤੀ ਉਸ ਦੀ ਇੱਛਾ ਨੂੰ ਰੋਕ ਨਹੀਂ ਸਕਦੀ। ਪ੍ਰੰਤੂ ਇਹ ਦੋਵੇਂ ਮਤ ਠੀਕ ਨਹੀਂ। ਤੀਸਰਾ ਮਤ ਆਤਮ-ਨੀਅਤੀਵਾਦ (Self-Determinism) ਹੈ ਜਿਸ ਅਨੁਸਾਰ ਮਨੁੱਖੀ ਜੀਵਨ ਨਾ ਤਾਂ ਨਿਰਪੇਖ ਰੂਪ ਵਿਚ ਦੈਵੀ-ਸ਼ਕਤੀਆਂ ਦੇ ਅਧੀਨ ਹੈ ਅਤੇ ਨਾ ਹੀ ਨਿਰਪੇਖ ਰੂਪ ਵਿੱਚ ਸੁਤੰਤਰ ਹੈ, ਸਗੋਂ ਮਨੁੱਖ ਦੀ ਨੈਤਕਤਾ ਨੂੰ ਨਿਰਧਾਰਤ ਕਰਨ ਵਾਲਾ ਉਸ ਦਾ ਚਰਿਤਰ ਹੈ। ਮਨੁੱਖ ਦੀ ਸੁਤੰਤਰ ਸਖ਼ਸ਼ੀਅਤ ਪ੍ਰਕ੍ਰਿਤੀ ਦਾ ਭਾਗ ਵੀ ਹੈ ਅਤੇ ਇਕ ਸੁਤੰਤਰ ਸ਼ਕਤੀ ਵੀ ਹੈ।[9] ਸੋ ਮਨੁੱਖੀ ਇੱਛਾ ਦੀ ਸੁਤੰਤਰਤਾ ਨੈਤਿਕਤਾ ਦੀ ਆਧਾਰ-ਸ਼ਿਲਾ ਹੈ।

ਕਿਸੇ ਵਿਅਕਤੀ ਜਾਂ ਸੰਸਥਾ ਦੀ ਨੈਤਿਕ ਵਿਚਾਰਧਾਰਾ ਨੂੰ ਸਮਝਣ ਲਈ ਪਹਿਲਾਂ ਉਸ ਦੇ ਨੈਤਿਕ ਮਿਆਰ ਨੂੰ ਸਪੱਸ਼ਟ ਕਰਨਾ ਜ਼ਰੂਰੀ ਹੈ। ਭਗਤ ਸਮਕਾਲੀ ਮਨੁੱਖੀ ਹੋਂਦ ਅਵਸਥਾ ਨੂੰ ਬਦਲਣ ਦੇ ਮਹਾਨ ਆਦਰਸ਼ ਨੂੰ ਸਨਮੁਖ ਰੱਖਕੇ-ਆਤਮ-ਸਿੱਧੀ ਦੇ ਨੈਤਿਕ ਮਿਆਰ ਨੂੰ ਆਪਣਾਉਂਦੇ ਹਨ।

ਭਗਤਾਂ ਅਨੁਸਾਰ ਮਨੁੱਖ ਦਾ ਆਪਾ (Self) ਪਰਮਾਤਮਾ ਦੇ ਦਰ ਤੇ ਪ੍ਰਵਾਨ ਹੋਣ ਲਈ ਲਗਾਤਾਰ ਸੰਘਰਸ਼ ਕਰਦਾ ਹੈ। ਇਸ ਪ੍ਰਕਾਰ ਭਗਤਾਂ ਅਨੁਸਾਰ ਆਤਮ-ਸਿੱਧੀ ਦਾ ਅਰਥ ਮਨੁੱਖ ਵਿਚਲੇ ਬ੍ਰਹਮ-ਅੰਸ਼ (Real-self) ਨੂੰ ਪ੍ਰਾਪਤ ਕਰਨਾ ਹੈ, ਜਿਸ ਨੂੰ ਮੁਕਤੀ ਜਾਂ ਮੋਖ ਦਾ ਨਾਮ ਦਿੱਤਾ ਗਿਆ ਹੈ। ਭਗਤਾਂ ਨੇ ਆਤਮ-ਸਿੱਧੀ ਦੇ ਅਰਥਾਂ ਨੂੰ ਭਾਰਤੀ ਸਭਿਆਚਾਰ ਅਨੁਸਾਰ ਹੀ ਗ੍ਰਹਿਣ ਕੀਤਾ ਹੈ।

ਮਨੁੱਖ ਦੀ ਆਤਮਾ ਵਿਚ ਬ੍ਰਹਮ ਬਣ ਜਾਣ ਦੀ ਸ਼ਕਤੀ ਹੈ ਕਿਉਂਕਿ ਆਤਮਾ ਪਰਮਾਤਮਾ ਦਾ ਹੀ ਇਕ ਅੰਸ਼ ਹੈ, ਅੰਸ਼ ਵਿਚ ਅੰਸ਼ੀ ਵਾਲੇ ਗੁਣ ਮੌਜੂਦ ਹਨ ਪ੍ਰੰਤੂ ਦੁਖਾਂਤ ਇਹ ਹੈ ਕਿ ਮਨੁੱਖ ਜਦੋਂ ਹੀ ਸੰਸਾਰ ਵਿਚ ਜਨਮ ਧਾਰਦਾ ਹੈ, ਉਹ ਮਾਇਆ ਅਧੀਨ ਆ ਜਾਂਦਾ ਹੈ, ਭਗਤ ਲਿਖਦੇ ਹਨ:

(ੳ) ਬਿੰਦੁ ਤੇ ਜਿਨਿ ਪਿੰਡੁ ਕੀਆ, ਅਗਨਿ ਕੁੰਡ ਰਹਾਇਆ ॥
ਦਸ ਮਾਸ ਮਾਤਾ ਉਦਰਿ ਰਾਖਿਆ, ਬਹੁਰਿ ਲਾਗੀ ਮਾਇਆ ॥
(ਰਾਗ ਆਸਾ, ਆਦਿ ਗ੍ਰੰਥ, ਪੰਨਾ 481)

(ਅ) ਰੇ ਨਰ, ਗਰਭ ਕੁੰਡਲ ਜਬ ਆਛਤ, ਉਰਧ ਧਿਆਨ ਲਿਵ ਲਾਗਾ ॥
ਮਿਰਤਕ ਪਿੰਡਿ ਪਦ ਮਦਨਾ, ਅਹਿਨਿਸਿ ਏਕ, ਅਗਿਆਨ ॥ਸੁਨਾਗਾ ॥ ਤੇ ਦਿਨ ਸੰਮਲੁ, ਕਸਟ ਮਹਾ ਦੁਖੁ, ਅਬ ਚਿਤੁ ਅਧਿਕ ਪਸਾਰਿਆ ॥
ਗਰਭ ਛੋਡਿ ਮ੍ਰਿਤ ਮੰਡਲ ਆਇਆ, ਤਉ ਨਰਹਰਿ ਮਨਹੁ ਬਿਸਾਰਿਆ ॥
(ਸਿਰੀ ਰਾਗ, ਆਦਿ ਗ੍ਰੰਥ, ਪੰਨਾ 94)

ਮਨੁੱਖੀ ਆਪਣੀ ਜੋਤ ਨੂੰ ਭੁੱਲ ਕੇ ਇੰਦ੍ਰੀਆਵੀ ਸੁਖ ਭੋਗਾਂ ਵਿਚ ਫਸ ਜਾਂਦਾ ਹੈ ਜਿਸ ਕਰਕੇ ਮਨੁੱਖ ਸੰਤੋਖ, ਗਿਆਨ, ਸੰਜਮ, ਬਹਾਦਰੀ, ਨਿਮਰਤਾ, ਖਿਮਾ ਵਰਗੇ ਨੈਤਿਕ ਗੁਣਾਂ ਦਾ ਤਿਆਗ ਕਰਕੇ ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਦਾ ਪ੍ਰੇਰਿਆ ਹੋਇਆ ਮਨੁੱਖ ਪਸ਼ੂ ਪੱਧਰ ਤੇ ਆ ਜਾਂਦਾ ਹੈ। ਭਗਤ ਧੰਨਾ ਕਹਿੰਦਾ ਹੈ।

ਲਾਲਚ ਬਿਖੁ ਕਾਮ ਲੁਬਧ ਰਾਤਾ, ਮਨਿ ਬਿਸਰੇ ਪ੍ਰਭੁ ਹੀਰੇ ॥ ਰਹਾਉ ॥
ਬਿਖੁ ਫਲ ਮੀਠ ਲਗੇ ਮਨ ਬਉਰੇ, ਚਾਰ ਬਿਚਾਰ ਨ ਜਾਨਿਆ ॥
(ਰਾਗ ਆਸਾ, ਉਹੀ, ਪੰਨਾ 487)

ਜੇਕਰ ਆਤਮਾ ਬ੍ਰਹਮ ਦਾ ਸਰੂਪ ਹੈ ਤਾਂ ਇਹ ਬੰਧਨ ਵਿਚ ਕਿਵੇਂ ਪੈ ਜਾਂਦਾ ਹੈ ? ਭਗਤਾਂ ਅਨੁਸਾਰ ਇਸ ਦਾ ਉੱਤਰ ਇਹ ਹੈ ਕਿ ਆਤਮਾ ਦੇ ਵਿਵਹਾਰਕ ਸਰੂਪ ਨੂੰ ਜੀਵਾਤਮਾ ਜਾਂ ਜੀਵ (Jivatama) ਕਿਹਾ ਜਾਂਦਾ ਹੈ ਜਦੋਂ ਆਤਮਾ (Atman) ਮਨੁੱਖ ਦੇ ਅੰਤਹ-ਕਰਣ ਵਿਚ ਸੀਮਤ ਹੋ ਜਾਂਦੀ ਹੈ ਤਦ ਉਹ ਜੀਵਾਤਮਾ ਜਾਂ ਜੀਵ ਬਣ ਜਾਂਦੀ ਹੈ। ਆਤਮਾ ਬੰਧਨ ਵਿਚ ਜੀਵ ਹੈ, ਆਤਮਾ ਆਪਣੇ ਸ਼ੁਧ ਸਰੂਪ ਵਿਚ ਮੁਕਤਾ ਹੈ, ਮੁਕਤ ਜੀਵ ਨੇ ਹੋਣਾ ਹੈ, ਜੀਵ ਮੁਕਤ ਤਾਂ ਹੀ ਹੋ ਸਕਦਾ ਹੈ ਜੇਕਰ ਉਹ ਆਪਣੇ ਮੁਢਲੇ ਸਰੂਪ ਨੂੰ ਦੇਖੇ। ਭਗਤ ਆਤਮਾ ਦੇ ਦੋ ਸਰੂਪ ਸਵੀਕਾਰ ਕਰਦੇ ਹਨ। ਪਰਮਾਰਥਿਕ ਅਤੇ ਵਿਵਹਾਰਕ।

ਆਤਮ ਸਿੱਧੀ ਜਾਂ ਆਤਮ ਪਛਾਣ ਮਨੁੱਖ ਦਾ ਆਦਰਸ਼ ਹੈ ਜਿਸ ਨੂੰ ਪ੍ਰਾਪਤ ਕਰਨ ਦੇ ਯਤਨ ਮਨੁੱਖ ਨੇ ਕਰਨੇ ਹਨ। ਮਨੁੱਖ ਨੂੰ ਉਨ੍ਹਾਂ ਪਵਿਰਤੀਆਂ ਤੇ ਕਾਬੂ ਰੱਖਣਾ ਚਾਹੀਦਾ ਹੈ ਜੋ ਉਸ ਨੂੰ ਨੈਤਿਕ ਗਿਰਾਵਟ ਵਿਚ ਸੁੱਟਣ ਦੀਆਂ ਜ਼ਿੰਮੇਵਾਰ ਹੁੰਦੀਆਂ ਹਨ। ਮਨੁੱਖ ਵਿੱਚ ਇਹ ਸ਼ਕਤੀਆਂ ਕਾਮ-ਕ੍ਰੋਧ, ਲੋਭ, ਮੋਹ ਅਤੇ ਹੰਕਾਰ ਆਦਿ ਗਿਣੀਆਂ ਗਈਆਂ ਹਨ। ਇਨ੍ਹਾਂ ਨੂੰ ਨੈਤਿਕ ਔਗੁਣ (Moral vices) ਆਖਿਆ ਜਾਂਦਾ ਹੈ। ਇਨ੍ਹਾਂ ਪ੍ਰਵਿਰਤੀਆਂ ਦੀ ਉਤਪੱਤੀ ਮਨੁੱਖ ਅੰਦਰ ਕਿਤੋਂ ਬਾਹਰੋਂ ਨਹੀਂ ਹੋਈ, ਸਗੋਂ ਇਨ੍ਹਾਂ ਦਾ ਕਾਰਨ ਜੀਵਾਤਮਕ ਰੂਪ-ਵਿਧੀ (Bioloical Structurs) ਹੀ ਹੈ। ਇਨ੍ਹਾਂ ਨੂੰ ਨੈਤਿਕਤਾ ਤੇ ਇਤਿਹਾਸ ਵਿਚ ਕਦੇ ਸਲਾਹਿਆ ਨਹੀਂ ਗਿਆ। ਭਗਤਾਂ ਨੇ ਵੀ ਇਨ੍ਹਾਂ ਨੂੰ ਨੈਤਿਕ ਔਗੁਣਾਂ ਦੇ ਰੂਪ ਵਿਚ ਵਿਚਾਰਿਆ ਹੈ।

ਕਾਮ (Concupiscence or Lust):—

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਕਾਮ ਦੇ ਅਰਥ ਮਨੋਜ, ਖਾਹਸ਼, ਕਾਮਨਾ ਆਦਿ ਹਨ।[10] ਭਗਤਾਂ ਨੇ ਇਸ ਪ੍ਰਵਿਰਤੀ ਦੀ ਥਾਂ ਥਾਂ ਆਲੋਚਨਾ ਕੀਤੀ ਹੈ। ਇਹ ਇਕ ਅਜਿਹੀ ਪ੍ਰਵਿਰਤੀ ਹੈ ਜੋ ਮਨੁੱਖ ਨੂੰ ਉਸ ਦੇ ਆਦਰਸ਼ ਵਲੋਂ ਲਾਂਭੇ ਕਰਦੀ ਹੈ। ਕਾਮ ਤੋਂ ਸਨਕ ਸੰਨਦਨ ਸ਼ਿਵ, ਸੁਕਦੇਵ ਵਰਗੇ ਮਹਾਂ-ਰਿਸ਼ੀ, ਤਪੀ, ਜੋਗੀ, ਸਾਧੂ ਸਭ ਡਰਦੇ ਸਨ। ਜੋ ਮਨੁੱਖ-ਕਾਮ ਵਿਕਾਰਾਂ ਵਿਚ ਰਸਿਆ ਹੋਇਆ ਹੈ, ਉਸ ਦੀ ਹਾਲਤ ਬਿਨਾਂ ਪਾਣੀ ਦੇ ਡੁੱਬ ਮਰਨ ਵਾਲੀ ਹੈ।

ਕਾਮ, ਕ੍ਰੋਧ ਤ੍ਰਿਸਨਾ ਕੇ ਲੀਨੇ, ਗਤਿ ਨਹੀਂ ਏਕੈ ਜਾਨੀ॥
ਫੂਟੀ ਆਖੈ ਕਛੂ ਨ ਸੂਝੈ, ਬਡਿ ਮੂਏ ਬਿਨੁ ਪਾਨੀ॥

(ਰਾਗ ਕੇਦਾਰਾ, ਉਹੀ, ਪੰਨਾ 11-24)

ਕਾਮ ਆਦਰਸ਼ ਪ੍ਰਾਪਤੀ ਦੇ ਰਾਹ ਵਿਚ ਰੁਕਾਵਟ ਹੈ ਜਦ ਤਕ ਇਸ ਦਾ ਤਿਆਗ ਨਹੀਂ ਕੀਤਾ ਜਾਂਦਾ ਤਦ ਤਕ ਮਨੁੱਖ ਪ੍ਰਮਾਤਮਾ ਨੂੰ ਨਹੀਂ ਪਾ ਸਕਦਾ। ਅਜਿਹਾ ਕੋਈ ਬਿਰਲਾ ਮਨੁੱਖ ਹੀ ਕਰਦਾ ਹੈ।

ਤੇਰਾ ਜਨੁ, ਏਕੁ ਆਧੁ ਕੋਈ॥
ਕਾਮੁ, ਕ੍ਰੋਧ, ਲੋਭੁ, ਮੋਹੁ ਬਿਬਰਜਿਤ, ਹਰਿ ਪਦੁ ਚੀਨੈ ਸੋਈ॥

(ਉਹੀ, ਪੰਨਾ 1123)

ਕਾਮ ਦਾ ਮਨੁੱਖ ਦੀ ਸਮੁੱਚੀ ਸਖ਼ਸ਼ੀਅਤ ਉਪਰ ਨਿਸ਼ੇਧਾਤਮਕ (Nagative) ਪ੍ਰਭਾਵ ਪੈਂਦਾ ਹੈ। ਇਸ ਨਾਲ ਮਾਨਸਿਕ ਸੰਤੁਲਨ ਵਿਗੜਦਾ ਹੈ, ਘਟੀਆ ਵਿਚਾਰ ਉਤਪੰਨ ਹੁੰਦੇ ਹਨ, ਆਤਮਾ-ਮੈਲੀ ਹੁੰਦੀ ਹੈ ਅਤੇ ਮਨੁੱਖ ਸਰੀਰਕ ਤੌਰ ਤੇ ਕਮਜ਼ੋਰ ਹੋ ਜਾਂਦਾ ਹੈ।

ਭਗਤ ਕਬੀਰ ਨੇ ਕਾਮ ਨੂੰ ਅਜਿਹੀ ਪ੍ਰਵਿਰਤੀ ਮੰਨਿਆ ਹੈ ਜਿਹੜੀ ਨੈਤਿਕ ਅਤੇ ਅਧਿਆਤਮਕ ਦ੍ਰਿਸ਼ਟੀ ਤੋਂ ਹਾਨੀਕਾਰਕ ਹੈ ਇਸੇ ਲਈ ਉਨ੍ਹਾਂ ਨੇ ਇਸ ਤੋਂ ਬਚਣ ਲਈ ਆਖਿਆ ਹੈ। ਭਗਤ ਕਬੀਰ ਨੇ ਕਾਮ ਦੀ ਸਹਿਜ ਵਰਤੋਂ ਤੋਂ ਵੀ ਮਨ੍ਹਾ ਨਹੀਂ ਕੀਤਾ:—

ਬਿੰਦੁ ਰਾਖਿ ਜੋ ਤਰੀਐ ਭਾਈ॥
ਖੁਸਰੈ ਕਿਉਂ ਨ ਪਰਮ ਗਤਿ ਪਾਈ॥

(ਰਾਗ ਗਉੜੀ, ਆਦਿ ਗ੍ਰੰਥ, ਪੰਨਾ 324)

ਜੇ ਬ੍ਰਹਮਚਾਰੀ ਰਹਿਣ ਨਾਲ ਮੁਕਤੀ ਮਿਲ ਸਕਦੀ ਹੈ ਤਾਂ ਖੁਸਰਾ ਮੁਕਤ ਕਿਉਂ ਨਹੀਂ ਹੋ ਜਾਂਦਾ ? ਸੋ ਭਗਤਾਂ ਨੇ 'ਕਾਮ' ਸ਼ਬਦ ਕਾਮ-ਵਾਸ਼ਨਾ (Lust) ਲਈ ਵਰਤਿਆ ਹੈ, ਜਿਸ ਦਾ ਮਨੁੱਖ ਤੇ ਮਾਰੂ ਪ੍ਰਭਾਵ ਹੈ।

ਕ੍ਰੋਧ (wrath):—

ਕ੍ਰੋਧ ਅਜਿਹਾ ਜਜ਼ਬਾ (emotion) ਹੈ ਜਿਸ ਦੀ ਬੇਰੋਕ ਕ੍ਰਿਆਸ਼ੀਲਤਾ ਤਬਾਹ-ਕੁਨ ਹੈ। ਕੋਈ ਵਿਅਕਤੀ ਜਾਂ ਮੁਲਕ ਇਸ ਜਜ਼ਬੇ ਦੇ ਪ੍ਰਭਾਵ ਅਧੀਨ ਆਕੇ ਆਪਣੀ ਵੀ ਅਤੇ ਦੂਜਿਆਂ ਦੀ ਵੀ ਤਬਾਹੀ ਦਾ ਕਾਰਣ ਬਣ ਸਕਦਾ ਹੈ। ਭਗਤਾਂ ਨੇ ਕ੍ਰੋਧ ਨੂੰ ਮਨੁੱਖ ਅੰਦਰ ਪ੍ਰਬਲ ਜਜ਼ਬਾ ਮੰਨਿਆ ਹੈ:





 

ਕ੍ਰੋਧ ਪ੍ਰਧਾਨੁ ਮਹਾ ਬਡ ਦੂੰਦਰ,
ਤਹ ਮਨੁ ਮਾਵਾਸੀ ਰਾਜਾ॥

(ਰਾਗ ਭੈਰਉ, ਉਹੀ, ਪੰਨਾ 1161)

ਕ੍ਰੋਧ ਸਰੀਰ ਵਿਚ ਸਰਦਾਰ ਅਤੇ ਮਹਾਨ ਲੜਾਕਾ ਹੈ ਜਿਹੜਾ ਬਾਕੀ ਪ੍ਰਵਿਰਤੀਆਂ ਨਾਲ ਮਿਲਕੇ ਮਨੁੱਖ ਦੇ ਆਦਰਸ਼ ਪ੍ਰਾਪਤੀ ਦੇ ਰਾਹ ਵਿਚ ਰੁਕਾਵਟ ਹੈ। ਇਸ ਤੋਂ ਛੁਟਕਾਰਾ ਪ੍ਰਾਪਤ ਕਰਕੇ ਹੀ ਪਰਮਾਤਮਾ ਨਾਲ ਸਾਂਝ ਪਾਈ ਜਾ ਸਕਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਕ੍ਰੋਧ ਸਮੂਹ ਵਿਕਾਰੀਆਂ ਦਾ ਨਾਸ਼ ਕਰਦਾ ਹੈ।[11] ਗੁਰੂ ਅਰਜਨ ਦੇਵ ਜੀ ਕ੍ਰੋਧ ਨੂੰ ਸਮੂਹ ਕਲੇਸ਼ਾਂ ਝਗੜਿਆਂ ਦਾ ਕਾਰਣ ਮੰਨਦੇ ਹਨ।[12] ਕ੍ਰੋਧ ਤੋਂ ਪ੍ਰਭਾਵਤ ਕਿਰਿਆ ਦਾ ਰੂਪ ਭਾਵੇਂ ਕੋਈ ਹੋਵੇ, ਪਰ ਇਸ ਦੀ ਪ੍ਰਵਿਰਤੀ ਜ਼ੁਲਮ ਵਾਲੀ ਹੁੰਦੀ ਹੈ। ਕ੍ਰੋਧ ਮਨੁੱਖ ਦੇ ਅੰਦਰ ਸ਼ਾਂਤੀ ਅਤੇ ਸੰਤੁਲਨ ਨੂੰ ਭੰਗ ਕਰ ਦਿੰਦਾ ਹੈ।

ਕ੍ਰੋਧ ਦਾ ਇਕ ਅਸਰ ਇਹ ਵੀ ਹੈ ਕਿ ਇਹ ਘ੍ਰਿਣਾ ਉਪਜਾਉਂਦਾ ਹੈ ਅਤੇ ਸਮਾਜੀ ਏਕਤਾ ਨੂੰ ਤੋੜਨ ਦਾ ਕਾਰਣ ਬਣਦਾ ਹੈ। ਜਿਸ ਮਨੁੱਖ ਅੰਦਰ ਕ੍ਰੋਧ ਤੋਂ ਉਪਜੀ ਨਫ਼ਰਤ, ਹੰਕਾਰ ਅਤੇ ਈਰਖਾ ਹੈ, ਉਸ ਅੰਦਰ ਦਇਆ, ਤਰਸ, ਨਾਮ ਵਰਗੀਆਂ ਕਦਰਾਂ ਕਦੇ ਨਹੀਂ ਆ ਸਕਦੀਆਂ।

ਕਾਮ ਕ੍ਰੋਧ ਮਾਇਆ ਮਦੁ ਮਤਸਰੁ ਏ ਸੰਪੈ ਮੋ ਮਾਹੀ॥
ਦਇਆ ਧਰਮੁ ਅਰੁ ਗੁਰ ਕੀ ਸੇਵਾ, ਏ ਸੁਪਨੰਤਰਿ ਨਾਹੀ॥

(ਰਾਮਕਲੀ, ਆਦਿ ਗ੍ਰੰਥ, ਪੰਨਾ 971)

ਪ੍ਰਗਟ ਹੈ ਕਿ ਕ੍ਰੋਧ ਮਨੁੱਖੀ ਕਦਰਾਂ ਦਾ ਘਾਤਕ ਹੈ। ਵਿਅਕਤੀ ਦੇ ਨੈਤਿਕ ਉਥਾਨ ਲਈ ਕਾਮ ਕ੍ਰੋਧ ਵਰਗੀਆਂ ਪ੍ਰਵਿਰਤੀਆਂ ਨੂੰ ਸੰਜਮ ਅਤੇ ਸੰਤੁਲਨ ਵਿਚ ਰੱਖਣਾ ਲਾਜ਼ਮੀ ਹੈ।

**ਲੋਭ (Conateurness):—**

ਲੋਭ ਦਾ ਅਰਥ ਹੈ-ਧਨ ਪਦਾਰਥਾਂ ਦਾ ਲਾਲਚ ਜਾਂ ਦੂਜਿਆਂ ਦੀਆਂ ਵਸਤਾਂ ਉਪਰ ਆਪਣਾ ਅਧਿਕਾਰ ਜਮਾਉਣ ਦੀ ਲਾਲਸਾ।13 ਲੋਭੀ ਨੂੰ ਕਬੀਰ ਜੀ ਨੇ ਪਾਪੀ ਆਖਿਆ ਹੈ, ਪਾਪ ਇਸ ਲਈ ਕਿ ਦੂਜਿਆਂ ਦੀਆਂ ਵਸਤਾਂ ਉਪਰ ਕਬਜ਼ਾ ਕਰਨਾ ਦੂਜਿਆਂ ਦੇ ਹੱਕਾਂ ਉਪਰ ਡਾਕਾ ਮਾਰਨਾ ਹੈ। ਮਨੁੱਖ ਸਾਰੀ ਉਮਰ ਇਸ ਪ੍ਰਵਿਰਤੀ ਅਧੀਨ ਧਨ ਇਕੱਠਾ ਕਰਦਾ ਰਹਿੰਦਾ ਹੈ ਅਤੇ ਆਪਣੇ ਆਦਰਸ਼ ਨੂੰ ਭੁਲ ਜਾਂਦਾ ਹੈ:

ਪਾਪੀ ਜੀਅਰਾ ਲੋਭੁ ਕਰਤੁ ਹੈ, ਆਜੁ ਕਾਲਿ ਉਠਿ ਜਾਹਿਗਾ॥ 2 ॥ ਰਹਾਉ॥
ਲਾਲਚ ਲਾਗੇ ਜਨਮੁ ਗਵਾਇਆ, ਮਾਇਆ ਭਰਮ ਭੁਲਾਹਿਗਾ॥

(ਰਾਗ ਮਾਰੂ, ਉਹੀ, ਪੰਨਾ 1106)

ਧਨ ਪਦਾਰਥ ਭੋਗਣ ਦੀ ਭੁੱਖ ਅਜਿਹੀ ਭੁੱਖ ਹੈ ਜੋ ਕਦੇ ਸੰਤੁਸ਼ਟ ਨਹੀਂ ਹੁੰਦੀ। ਲਾਲਚ ਮਨੁੱਖ ਨੂੰ ਭਟਕਣ ਵਿਚ ਪਾਉਣ ਦਾ ਜ਼ਿੰਮੇਵਾਰ ਹੈ, ਮਨੁੱਖ ਭਟਕਦਾ ਫਿਰਦਾ ਹੈ, ਮਨੁੱਖ ਨੂੰ ਸ਼ਾਂਤੀ ਨਹੀਂ ਮਿਲ ਸਕਦੀ:

ਸੁਆਦ ਲੁਭਤ ਇੰਦਰੀ ਰਸ ਪ੍ਰੇਰਿਓ,
ਮਦ ਰਸ ਲੈਤ ਬਿਕਾ ਬਿਕਾਰਿਓ ਰੇ ॥

(ਰਾਗ ਗਉੜੀ, ਉਹੀ, ਪੰਨਾ 335)

ਗੁਰੂ ਤੇਗ਼ ਬਹਾਦਰ ਜੀ ਨੇ ਲੋਭ ਰਸੇ ਮਨੁੱਖ ਦਾ ਬੜਾ ਖ਼ੂਬਸੂਰਤ ਬਿੰਬ ਪੇਸ਼ ਕੀਤਾ ਹੈ।[14] ਜੋ ਵਿਅਕਤੀ ਆਪਣੀ ਪਰਿਵਾਰ ਦੀ ਖਾਤਰ ਪਰਾਇਆ ਧਨ ਲੁਟ ਕੇ ਲਿਆਉਂਦਾ ਹੈ, ਭਗਤ ਉਸ ਨੂੰ 'ਕਪਟੀ' ਕਹਿੰਦੇ ਹਨ।

ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥
ਸੁਤ ਦਾਰਾ ਪਹਿ ਆਨਿ ਲੁਟਾਵੈ ॥
ਮਨ ਮੇਰੇ ਭੂਲੇ ਕਪਟੁ ਨ ਕੀਜੈ ॥
ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥

(ਰਾਗ ਸੋਰਠਿ, ਪੰਨਾ 656)

ਇਹ ਸਮਾਜ ਵਿਰੋਧੀ ਪ੍ਰਵਿਰਤੀ ਹੈ ਭਗਤਾਂ ਨੇ ਇਸ ਪ੍ਰਵਿਰਤੀ ਦੇ ਤਿਆਗ ਬਾਰੇ ਕਿਹਾ ਹੈ:

(ੳ) ਛੋਡਿ ਕਪਟੁ ਨਿਤ ਹਰਿ ਭਜੁ ਬਵਰੇ ॥

(ਰਾਗ ਬਿਲਾਵਲ, ਉਹੀ, ਪੰਨਾ 856-57)

(ਅ) ਲੋਭਾਦਿ ਦ੍ਰਿਸਟਿ ਪਰ ਗ੍ਰਿਹੰ, ਜਦਿ ਬਿਧਿ ਆਚਰਣੰ ॥
ਤਜਿ ਸਕਲ ਦੁਹਕ੍ਰਿਤ ਦੁਰਮਤੀ, ਭਜੁ ਚਕ੍ਰਧਰ ਸਰਣੰ ॥ (526)

ਇਸ ਲਈ ਲੋਭੀ-ਬਿਰਤੀ ਨੂੰ ਵਿਅਕਤੀ-ਉੱਚਤਾ ਲਈ ਤਿਆਗਣਾ ਲਾਜ਼ਮੀ ਹੈ।

**ਮੋਹ (Attachment and Delusion):—**

ਡਾਕਟਰ ਅਵਤਾਰ ਸਿੰਘ ਮੋਹ ਦੇ ਦੋ ਅਰਥ ਦਸਦੇ ਹਨ। ਭਰਮ ਅਤੇ ਲਗਾਉ।[15] ਗੁਰਬਾਣੀ ਵਿਚ ਕਈ ਥਾਵਾਂ ਉਪਰ ਇਹ ਸ਼ਬਦ ਭਰਮ (Delusion) ਦੇ ਅਰਥਾਂ ਵਿਚ ਵਰਤਿਆ ਗਿਆ ਹੈ। ਭਗਤ ਬਾਣੀ ਵਿਚ 'ਮੋਹ' ਸ਼ਬਦ ਇਨ੍ਹਾਂ ਅਰਥਾਂ ਲਈ ਵਰਤਿਆ ਗਿਆ ਹੈ।

ਚਾਰਵਾਕ ਤੋਂ ਬਿਨਾਂ ਸਾਰੀਆਂ ਭਾਰਤੀ ਦਰਸ਼ਨ-ਪ੍ਰਣਾਲੀਆਂ ਦੀ ਇਹ ਮੁੱਖ ਧਾਰਣਾ ਹੈ ਕਿ ਜਗਤ ਇਕ ਪ੍ਰਪੰਚ ਮਾਤਰ ਹੈ। ਇਸ ਲਈ ਕਿਸੇ ਵੀ ਤਰ੍ਹਾਂ ਦਾ ਮੋਹ ਬੁਰਾ ਹੈ। ਭਗਤਾਂ ਅਨੁਸਾਰ ਇਹ-ਲੋਕ (This-woredly) ਦਾ ਹਰ ਵੇਰਵਾ ਮਾਇਆ ਹੈ। ਮਾਇਆ ਨਾਲ ਮੋਹ ਮਨੁੱਖ ਦਾ ਗਿਆਨ ਖੋਹ ਲੈਂਦਾ ਹੈ।

(ੳ) ਕੈਸੇ ਬੂਝੈ, ਜਬ ਮੋਹਿਆ ਹੈ ਮਾਇਆ ॥

(ਸ੍ਰੀ ਰਾਗ, ਆਦਿ ਗ੍ਰੰਥ ਪੰਨਾ 92)

(ਅ) ਬਾਬਾ ਮਾਇਆ ਮੋਹ ਹਿਤੁ ਕੀਨ ॥
ਜਿਨਿ ਗਿਆਨ ਰਤਨ ਹਿਰਿ ਲੀਨ ॥

(ਰਾਗ ਆਸਾ, ਆਦਿ ਗ੍ਰੰਥ ਪੰਨਾ 482)

ਮੋਹ ਕਾਰਣ ਮਨੁੱਖ ਈਸ਼ਵਰ ਦੀ ਬਜਾਏ ਜਗਤ ਨੂੰ ਅੰਤਮ-ਯਥਾਰਥ ਸਮਝ ਬੈਠਦਾ ਹੈ ਪਰ ਅਸਲੀਅਤ ਇਹ ਹੈ ਕਿ ਜਗਤ, ਅੰਤਮ-ਯਥਾਰਥ ਨਾ ਹੋ ਕੇ ਨਾਸ਼ਵਾਨ ਹੋਂਦ ਹੈ:

(ੳ) ਰੇ ਨਰ, ਨਾਵ ਚਉੜਿ ਕਤ ਬੋੜੀ ॥
ਹਰਿ ਸਿਉ ਤੋੜਿ ਬਿਖਿਆ ਸੰਗਿ ਜੋੜੀ ॥

(ਰਾਗ ਗਉੜੀ, ਉਹੀ ਪੰਨਾ 328)

(ਅ) ਜਗਿ ਜੀਵਨੁ ਐਸਾ ਸੁਪਨੇ ਜੈਸਾ, ਜੀਵਨ ਸੁਪਨ ਸਮਾਨੰ ॥
ਸਾਚੁ ਕਰਿ ਹਮ ਗਾਠਿ ਦੀਨੀ, ਛੋਡਿ ਪਰਮ ਨਿਧਾਨੰ ॥

(ਰਾਗ ਆਸਾ, ਉਹੀ ਪੰਨਾ 482)

ਮਹਾਤਮਾ ਬੁਧ ਨੇ ਆਖਿਆ ਸੀ ਕਿ ਜੇ ਕੋਈ ਦੁੱਖ ਤੋਂ ਬਚਣਾ ਚਾਹੁੰਦਾ ਹੈ ਤਾਂ ਉਹ ਵਸਤਾਂ ਪ੍ਰਤੀ ਨਿਰਮੋਹ (Non-attachment) ਵਾਲਾ ਰਵੱਈਆ ਅਖ਼ਤਿਆਰ ਕਰੇ, ਪਰ ਭਗਤ ਗ੍ਰਿਹਸਤ-ਤਿਆਗ ਦੇ ਹਾਮੀ ਨਹੀਂ ਹਨ, ਸਗੋਂ ਸਹਿਜ ਪ੍ਰਵਿਰਤੀ ਤੇ ਕੰਟਰੋਲ ਰੱਖ ਕੇ ਕਾਰਜ-ਸ਼ੀਲਤਾ ਵਾਲਾ ਜੀਵਨ ਅਪਣਾਉਣ ਦੀ ਸਿਖਿਆ ਦਿੰਦੇ ਹਨ:

ਅੰਜਨ ਮਾਹਿ ਨਿਰੰਜਨਿ ਰਹੀਐ।
ਬਹੁੜਿ ਨ ਭਵਜਲਿ ਪਾਇਆ ॥

(ਰਾਗ ਗਉੜੀ, ਪੰਨਾ 332)

ਅਰਥਾਤ ਉਨ੍ਹਾਂ ਨੇ ਘਰ ਅਤੇ ਸਮਾਜਿਕ ਜ਼ਿੰਮੇਵਾਰੀਆਂ ਤੋਂ ਭਜਣ ਦਾ ਨਹੀਂ, ਸਗੋਂ ਵਸਤਾਂ ਤੋਂ ਮਾਨਸਿਕ ਦੂਰੀ ਅਪਨਾਉਣ ਦਾ ਉਪਦੇਸ਼ ਦਿੱਤਾ। ਭਗਤ ਧੰਨਾ ਤਾਂ ਉਨ੍ਹਾਂ ਚੀਜ਼ਾਂ ਦੀ ਪਰਮਾਤਮਾ ਤੋਂ ਮੰਗ ਕਰਦਾ ਹੈ, ਜਿਨ੍ਹਾਂ ਨਾਲ ਚੰਗਾ ਗ੍ਰਿਹਸਤ ਜੀਵਨ ਚਲ ਸਕੇ।

ਗਉ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥
ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥

(ਰਾਗ ਧਨਾਸਰੀ, ਉਹੀ, ਪੰਨਾ 695)

**ਅਹੰਕਾਰ (Pride):—**

ਇਸ ਪ੍ਰਵਿਰਤੀ ਲਈ ਭਗਤਾਂ ਨੇ ਅਹੰਮੇਵ, ਮਾਨ, ਅਭਿਮਾਨ, ਗਰਬ ਆਦਿ ਸ਼ਬਦ ਵਰਤੇ ਹਨ। ਧਨ, ਦੌਲਤ, ਸ਼ਕਤੀ ਆਦਿ ਨੂੰ ਭਗਤਾਂ ਨੇ ਅੰਹਕਾਰ ਦਾ ਸਰੋਤ ਮੰਨਿਆ ਹੈ। ਇਸ ਤੋਂ ਇਲਾਵਾ ਜਪ, ਤਪ, ਬਰਤ, ਪੂਜਾ ਆਦਿ ਧਾਰਮਿਕ ਕਰਮ ਵੀ ਮਨੁੱਖ ਵਿਚ ਅਹੰਕਾਰ ਦੀ ਭਾਵਨਾ ਪੈਦਾ ਕਰਦੇ ਹਨ।

ਕਰਮ ਕਰਤ ਬਧੇ ਅਹੰਮੇਵ ॥

(ਰਾਗ ਗਉੜੀ, ਆਦਿ ਗ੍ਰੰਥ, ਪੰਨਾ 324)

ਜਦੋਂ ਮਨੁੱਖ ਪਾਸ ਧਨ ਦੌਲਤ ਹੁੰਦੀ ਹੈ ਅਤੇ ਉਹ ਧਾਰਮਿਕ ਪੁਸਤਕਾਂ ਵਿਚ ਦੱਸੇ ਕਰਮ-ਧਰਪ ਨਿਭਾਉਂਦਾ ਹੈ ਤਾਂ ਉਸ ਅੰਦਰ ਦੂਜਿਆਂ ਤੋਂ ਚੰਗੇ ਹੋਣ ਦੀ ਭਾਵਨਾ ਉਤਪੰਨ ਹੁੰਦੀ ਹੈ। ਇਸ ਤਰ੍ਹਾਂ ਦੂਜਿਆਂ ਨੂੰ ਘਟੀਆ ਸਮਝਣ ਦੀ ਪ੍ਰਵਿਰਤੀ ਪੈਦਾ ਹੁੰਦੀ ਹੈ। ਮਨੁੱਖ ਦੀ ਇਹ ਪ੍ਰਵਿਰਤੀ ਉਸ ਨੂੰ ਮਨੁੱਖਤਾ ਤੋਂ ਸੱਖਣਾ ਕਰ ਦਿੰਦੀ ਹੈ। ਜੋ ਮਨੁੱਖ ਆਪਣੇ ਮਨ, ਬਚਨ ਅਤੇ ਕਰਮ ਕਰਕੇ ਦੂਜਿਆਂ ਨੂੰ ਤੁਛ ਜਾਣਦੇ ਹਨ, ਉਹ ਨਰਕ ਦੇ ਭਾਗੀ ਬਣਦੇ ਹਨ।

ਆਪਸ ਕਉ ਦੀਰਘੁ ਕਰਿ ਜਾਨੈ ਅਉਰਨ ਕਉ ਲਗ ਮਾਤ ॥
ਮਨਸਾ ਬਾਚਾ ਕਰਮਨਾ ਮੈਂ ਦੇਖੇ ਦੋਜਕ ਜਾਤ ॥

(ਰਾਗ ਮਾਰੂ, ਆਦਿ ਗ੍ਰੰਥ, ਪੰਨਾ 1105)

ਭਗਤ ਕਬੀਰ ਦਾ ਫਰਮਾਣ ਹੈ ਕਿ ਪੰਡਤ ਪੁਰਾਣ ਪੜ੍ਹਕੇ ਹੰਕਾਰਿਆ ਹੋਇਆ ਹੈ, ਜੋਗੀ ਜੋਗ-ਧਿਆਨ ਦੇ ਹੰਕਾਰ ਵਿਚ ਹੈ, ਸੰਨਿਆਸੀ ਸੰਨਿਆਸ ਦੇ ਹੰਕਾਰ ਵਿਚ ਡੁਬੇ ਹੋਏ ਹਨ, ਤਪੱਸਵੀ ਇਸ ਹੰਕਾਰ ਵਿਚ ਹਨ ਕਿ ਉਨ੍ਹਾਂ ਨੇ ਤਪ ਦੇ ਭੇਦ ਨੂੰ ਜਾਣ ਲਿਆ ਹੈ।

ਪੰਡਿਤ ਜਨ ਮਾਤੇ ਪੜ੍ਹਿ ਪੁਰਾਨ ॥ ਜੋਗੀ ਮਾਤੇ ਜੋਗ ਧਿਆਨ ॥
ਸੰਨਿਆਸੀ ਮਾਤੇ ਅਹੰਮੇਵ ॥ ਤਪਸੀ ਮਾਤੇ ਤਪ ਕੈ ਭੇਵ ॥

(ਰਾਗ ਬਸੰਤ, ਆਦਿ ਗ੍ਰੰਥ, ਪੰਨਾ 1193)

ਸਮਾਜਿਕ ਪ੍ਰਸੰਗ ਵਿੱਚ ਸਹਿਨਸ਼ੀਲ, ਨਿਮਰਤਾ ਅਤੇ ਦਇਆ ਆਦਿ ਨੈਤਿਕ ਕਦਰਾਂ ਕੀਮਤਾਂ ਜ਼ਰੂਰੀ ਹੁੰਦੀਆਂ ਹਨ, ਪਰ ਹੰਕਾਰ ਇਨ੍ਹਾਂ ਨੂੰ ਖ਼ਤਮ ਕਰਦਾ ਹੈ। ਹੰਕਾਰ ਇਕ ਤਰ੍ਹਾਂ ਦਾ ਮਨੋਵਿਗਿਆਨ ਆਤਮ-ਪੂਜਾ (Pcychological Naroiesism) ਇਸ ਦੇ ਹੁੰਦਿਆਂ ਅਧਿਆਤਮਕ ਪ੍ਰਾਪਤੀ ਵੀ ਅਸੰਭਵ ਹੈ। ਇਸੇ ਲਈ ਇਸ ਨੂੰ ਅਨੈਤਿਕ ਪ੍ਰਵਿਰਤੀਆਂ ਮੰਨਿਆ ਗਿਆ ਹੈ।

ਸੋ ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਅਜਿਹੀਆਂ ਪ੍ਰਵਿਰਤੀਆਂ ਹਨ ਜਿਨ੍ਹਾਂ ਨੂੰ ਜਬਤ ਵਿੱਚ ਬੰਨ੍ਹੇ ਬਗੈਰ ਮਨੁੱਖ ਆਤਮ-ਸਿੱਧੀ ਨੂੰ ਪ੍ਰਾਪਤ ਨਹੀਂ ਕਰ ਸਕਦਾ:—

ਕਹਤ ਕਬੀਰ ਪੰਚ ਜੋ ਚੂਰੇ ॥
ਤਿਨ ਕੇ ਨਾਹਿ ਪਰਮ ਪਦੁ ਦੂਰੇ ॥

(ਰਾਗ ਆਸਾ, ਆਦਿ ਗ੍ਰੰਥ, ਪੰਨਾ 478)

ਮਨੁੱਖ ਦੀ ਅੰਦਰੂਨੀ ਏਕਤਾ ਨੂੰ ਕਾਇਮ ਕਰਨ ਲਈ ਸਹਿਜ ਪ੍ਰਵਿਰਤੀਆਂ ਨੂੰ ਸਿਧਾਉਣ ਵਾਸਤੇ ਜਿਨ੍ਹਾਂ ਨੈਤਿਕ ਗੁਣਾਂ (Virtues) ਦਾ ਭਗਤ-ਬਾਣੀ ਵਿੱਚ ਜ਼ਿਕਰ ਹੋਇਆ ਹੈ, ਉਨ੍ਹਾਂ ਬਾਰੇ ਵਿਚਾਰ ਹੇਠ ਲਿਖੇ ਅਨੁਸਾਰ ਪੇਸ਼ ਹੈ।

**ਸੰਜਮ:—**

ਭਗਤਾਂ ਨੇ ਲੋਭ, ਮੋਹ, ਕਾਮ, ਕ੍ਰੋਧ, ਅਹੰਕਾਰ ਆਦਿ ਸਹਿਜ-ਪ੍ਰਵਿਰਤੀਆਂ ਨੂੰ ਬੰਨ੍ਹ ਕੇ ਰੱਖਣ ਜਾਂ ਇਨ੍ਹਾਂ ਨੂੰ ਜਬਤ ਵਿਚ ਰੱਖਣ ਲਈ ਬਹੁਤ ਥਾਵਾਂ ਤੇ ਆਖਿਆ ਹੈ। ਇਨ੍ਹਾਂ ਪ੍ਰਵਿਰਤੀਆਂ ਉੱਤੇ ਕਾਬੂ ਤੋਂ ਬਾਅਦ ਹੀ ਮਨੁੱਖ ਨੀਵੀਂ ਅਵਸਥਾ ਤੋਂ ਉੱਚਤਮ ਅਵਸਥਾ ਵੱਲ ਯਾਤਰਾ ਸ਼ੁਰੂ ਕਰਦਾ ਹੈ। ਭਗਤ ਜੰਗਲਾਂ ਵਿਚ ਜਾਕੇ ਆਤਮ-ਸਿਧੀ ਦਾ ਜਤਨ ਕਰਨ, ਤੀਰਥ ਯਾਤਰਾ ਆਦਿ ਨੂੰ ਫ਼ਜ਼ੂਲ ਸਮਝਦੇ ਹਨ, ਉਨ੍ਹਾਂ ਦਾ ਮਾਰਗ ਹਠ-ਯੋਗ ਦਾ ਜਾਂ ਸੰਨਿਆਸ ਦਾ ਨਹੀਂ, ਸਗੋਂ ਸਹਿਜ-ਸੰਜਮ ਦਾ ਹੈ।

ਭੋਲੇ ਭਾਇ ਮਿਲੇ ਰਘੁਰਾਇਆ ॥

(ਰਾਗ ਗਉੜੀ, ਆਦਿ ਗ੍ਰੰਥ, ਪੰਨਾ 324)

ਜੋਗੀ, ਤਪੀ, ਜਤੀ, ਸਨਿਆਸੀ, ਤੀਰਥ ਯਾਤਰਾ ਕਰਨ ਵਾਲੇ ਵੈਰਾਗੀ, ਮੋਨੀ, ਮੁੰਜਿਤ ਜਟਾਧਾਰੀ ਸਾਰੇ ਹੀ ਅਤਿਵਾਦੀ (Extremists) ਹਨ। ਭਗਤ ਇਨ੍ਹਾਂ ਵਿਚੋਂ ਕਿਸੇ ਵੀ ਮਾਰਗ ਨੂੰ ਨਾ ਅਪਣਾ ਕੇ ਸਹਿਜ ਦਾ ਮਾਰਗ ਅਪਣਾਉਂਦੇ ਹਨ ਜਿਹੜਾ ਆਤਮ-

ਸੰਜਮ ਵਾਲਾ ਹੈ। ਭਗਤ ਉਸ ਕਠੋਰ ਸਾਧਨਾ ਕਰਨ ਵਾਲੇ ਤੋਂ ਪੁਛਦੇ ਹਨ ਕਿ ਜੇ ਭਲਾ ਤੂੰ ਮਨ ਨੂੰ ਮਾਰਨ ਵਿੱਚ ਸਫ਼ਲ ਵੀ ਹੋ ਜਾਵੇ, ਤਾਂ ਤੂੰ ਕੀ ਮਲ ਮਾਰ ਲਈ ? ਤੈਨੂੰ ਇਹ ਸਮਝ ਨਹੀਂ ਜੇ ਮਨ ਨੂੰ ਮਾਰ ਲਿਆ ਤਾਂ ਤਾਰਨਾ ਕਿਸ ਨੂੰ ਹੈ ?

ਕਵਨੁ ਸੁ ਮੁਨਿ, ਜੋ ਮਨੁ ਮਾਰੈ ॥
ਮਨ ਕਉ ਮਾਰਿ, ਕਹਹੁ ਕਿਸੁ ਤਾਰੈ ॥

(ਰਾਗ ਗਉੜੀ, ਆਦਿ ਗ੍ਰੰਥ, ਪੰਨਾ 329)

ਹੇ ਜੋਗੀ ! ਮਨ ਨੂੰ ਸੰਤੁਲਨ ਵਿਚ ਰਖਕੇ, ਦਇਆ ਅਤੇ ਗਿਆਨ ਵਰਗੇ ਗੁਣਾਂ ਦਾ ਧਾਰਨ ਕਰਕੇ, ਗ੍ਰਹਿਸਤ ਵਿੱਚ ਰਹਿੰਦੇ, ਗੁਰੂ ਦੇ ਦੱਸੇ ਰਾਹ ਉੱਪਰ ਚਲਣਾ ਹੀ ਤਪ ਹੈ ਤੇ ਇਹੀ ਸੰਜਮ ਹੈ।

ਐਸਾ ਜੋਗੁ ਕਮਾਵਹੁ ਜੋਗੀ ॥
ਜਪ ਤਪ ਸੰਜਮੁ ਗੁਰਮੁਖਿ ਭੋਗੀ ॥ (ਰਾਗ ਰਾਮਕਲੀ, ਉਹੀ, ਪੰਨਾ 970)

ਭਗਤ ਅਤਿਵਾਦੀ ਅਤੇ ਹਿੰਸਕ ਆਤਮ-ਸੰਜਮ ਨੂੰ ਰੱਦ ਕਰਦੇ ਹੋਏ ਜੀਵਨ ਨੂੰ ਸਹਿਜ ਵਿਚ ਸਵੀਕਾਰ ਕਰਦੇ ਹਨ ਤਾਂ ਸੰਜਮ ਇਕ ਮਹੱਤਵਪੂਰਨ ਨੈਤਿਕ ਗੁਣ ਬਣ ਜਾਂਦਾ ਹੈ।

**ਨਿਰਮਤਾ:—**

ਨਿਮਰ ਮਨੁੱਖ ਉਹ ਹੈ ਜੋ ਆਪਣੇ ਗੁਣਾਂ ਦੇ ਗੀਤ ਨਹੀਂ ਗਾਉਂਦਾ ਸਗੋਂ ਗੁਣ ਹੁੰਦਿਆਂ ਵੀ ਆਪਣੇ ਆਪ ਨੂੰ ਨਿਗੁਣਾ ਸਮਝਦਾ ਹੈ। ਚੰਗਾ ਹੁੰਦਿਆਂ ਹੋਇਆਂ ਵੀ ਆਪਣੇ ਆਪ ਨੂੰ ਦੂਜਿਆਂ ਤੋਂ ਬੁਰਾ ਸਮਝਦਾ ਹੈ। ਭਗਤ ਕਹਿੰਦੇ ਹਨ ਕਿ ਅਸੀਂ ਸਭ ਤੋਂ ਬੁਰੇ ਹਾਂ ਹੋਰ ਸਭ ਭਲੇ ਹਨ ਜੋ ਇਹ ਸਮਝਦੇ ਹਨ ਕਿ ਪਰਮਾਤਮਾ ਹੀ ਉਨ੍ਹਾਂ ਦਾ ਮਿੱਤਰ ਹੈ।

(ੳ) ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥

(ਸਲੋਕ 7, ਆਦਿ ਗ੍ਰੰਥ, ਪੰਨਾ 1364)

(ਅ) ਮੇਰੀ ਜਾਤਿ ਕਮੀਨੀ, ਪਾਤਿ ਕਮੀਨੀ, ਓਛਾ ਜਨਮੁ ਹਮਾਰਾ ॥

(ਰਾਗ ਸੋਰਠਿ, ਉਹੀ, ਪੰਨਾ 658)

(ੲ) ਮੇਰਾ ਕਰਮੁ ਕੁਟਿਲਤਾ, ਜਨਮੁ ਕੁਭਤੀ ॥

(ਰਾਗ ਗਉੜੀ, ਉਹੀ, ਪੰਨਾ 345)

ਦੂਜਿਆਂ ਦੇ ਗੁਣ ਮਨੁੱਖ ਨਿਮਰ ਹੋ ਕੇ ਹੀ ਪਛਾਣ ਸਕਦਾ ਹੈ, ਹੰਕਾਰ ਮੱਤੇ ਮਨੁੱਖ ਨੂੰ ਆਪਣੇ ਹੀ ਗੁਣ ਨਜ਼ਰ ਆਉਂਦੇ ਹਨ। ਕਿਸੇ ਤੋਂ ਸਿੱਖਿਆ ਗ੍ਰਹਿਣ ਕਰਨ ਲਈ ਇਹ ਲਾਜ਼ਮੀ ਹੈ ਕਿ ਨਿਮਰਤਾ ਦਾ ਜੀਵਨ ਹੰਡਾਇਆ ਜਾਵੇ। ਨਿਮਰ ਮਨੁੱਖ ਭਲਾ ਹੈ। ਉਹ ਆਪਣੇ ਭਲੇ ਗੁਣਾਂ ਦੀ ਸੁਗੰਧੀ ਦੂਜੇ ਮਨੁੱਖਾਂ ਨੂੰ ਵੰਡਦਾ ਹੈ ਅਤੇ ਉਹ ਵੀ ਭਲੇ ਬਣ ਜਾਂਦੇ ਹਨ।

ਕਬੀਰ ਚੰਦਨੁ ਕਾ ਬਿਰਵਾ ਭਲਾ, ਬੇੜ੍ਹਿਓ ਢਾਕ ਪਲਾਸ ॥
ਓਇ ਭੀ ਚੰਦਨੁ ਹੋਇ ਰਹੇ, ਬਸੇ ਜੁ ਚੰਦਨੁ ਪਾਸ ॥

(ਸ਼ਲੋਕ 11, ਆਦਿ ਗ੍ਰੰਥ, ਪੰਨਾ 1365)

ਰੱਬ ਤੋਂ ਟੁਟੇ ਮਨੁੱਖਾਂ (ਸਾਕਤ) ਵਿੱਚ ਨਿਮਰਤਾ ਵਰਗਾ ਉੱਤਮ ਗੁਣ ਨਹੀਂ ਆ ਸਕਦਾ, ਉਨ੍ਹਾਂ ਦਾ ਸਾਥੀ ਤਾਂ ਹੰਕਾਰ ਹੈ। ਨਿਮਰ ਮਨੁੱਖ ਚੰਦਨ ਦਾ ਬੂਟਾ ਹੈ ਜੋ ਸਭ ਨੂੰ ਸੁਗੰਧਿਤ ਕਰਦਾ ਹੈ, ਪਰ ਹੰਕਾਰੀ ਮਨੁੱਖ ਬਾਂਸ ਵਾਂਗ ਆਪਸ ਵਿਚ ਖਹਿ ਖਹਿ ਕੇ ਸੜਦੇ ਹਨ।

**ਖਿਮਾਂ:—**

ਭਗਤਾਂ ਨੇ ਖਿਮਾਂ ਨੂੰ ਵੀ ਉੱਤਮ ਨੈਤਿਕ ਗੁਣ ਮੰਨਿਆ ਹੈ। ਉਹ ਕਹਿੰਦੇ ਹਨ ਕਿ ਜਿਸ ਮਨੁੱਖ ਪਾਸ ਗਿਆਨ ਹੈ, ਉਸ ਨੂੰ ਜੀਵਨ-ਮਨੋਰਥ ਅਤੇ ਜੀਵਨ ਦੇ ਫਰਜ਼ਾਂ ਦਾ ਪਤਾ ਹੈ। ਜਿਥੇ ਝੂਠ ਹੈ, ਉਥੇ ਪਾਪ ਹੈ, ਜਿਥੇ ਲੋਭ ਹੈ, ਉਥੇ ਮੌਤ ਹੈ, ਪਰ ਜਿਸ ਦੇ ਹਿਰਦੇ ਵਿੱਚ ਖਿਮਾਂ ਹੈ, ਉਥੇ ਪਰਮਾਤਮਾ ਦਾ ਵਾਸ ਹੈ।

ਕਬੀਰ ਜਹਾ ਗਿਆਨੁ ਤਹ ਧਰਮ ਹੈ, ਜਹਾ ਝੂਠੁ ਤਹ ਪਾਪ ॥
ਜਹਾ ਲੋਭੁ ਤਹ ਕਾਲੁ ਹੈ, ਜਹਾ ਖਿਮਾ ਤਹ ਆਪਿ ॥

(ਸਲੋਕ 155, ਆਦਿ ਗ੍ਰੰਥ, ਪੰਨਾ 1372)

ਵਾਹਿਗੁਰੂ ਖਿਮਾ ਦਾ ਸੋਮਾ ਹੈ।[16] ਜਿਹੜਾ ਮਨੁੱਖ ਵਾਹਿਗੁਰੂ ਨਾਲ ਸਾਂਝ ਪਾ ਲੈਂਦਾ ਹੈ ਉਹ ਖਿਮਾ ਦੇ ਸੋਮੇ ਵਾਹਿਗੁਰੂ ਵਿਚ ਟਿਕਿਆ ਰਹਿੰਦਾ ਹੈ, ਇਸ ਤਰ੍ਹਾਂ ਉਹ ਆਪ ਖਿਮਾ-ਰੂਪ ਹੋ ਜਾਂਦਾ ਹੈ। ਸੋ ਆਦਰਸ਼-ਪ੍ਰਾਪਤੀ ਲਈ ਖਿਮਾ ਜ਼ਰੂਰੀ ਗੁਣ ਹੈ।

**ਗਿਆਨ:(Wisdom):—**

ਭਗਤਾਂ ਨੇ ਗਿਆਨ ਨੂੰ ਸੁਰਤ, ਮਤ, ਬਿਬੇਕ, ਬੁਧ, ਬ੍ਰਹਮ ਗਿਆਨ, ਬੁੱਧ ਆਦਿ ਸ਼ਬਦ-ਸੰਕੇਤਾਂ ਰਾਹੀਂ ਦਰਸਾਇਆ ਹੈ। ਇਨ੍ਹਾਂ ਸ਼ਬਦ-ਸੰਕੇਤਾਂ ਵਿਚ ਸੰਸਾਰਕ ਅਤੇ ਅਧਿਆਤਮਕ ਗਿਆਨ (Spiritual Knowledge) ਦੋਹਾਂ ਤਰ੍ਹਾਂ ਦਾ ਗਿਆਨ ਆ ਜਾਂਦਾ ਹੈ। ਸਰਬ-ਉੱਚ ਗਿਆਨ ਬ੍ਰਹਮ ਗਿਆਨ ਹੀ ਹੈ, ਜਦੋਂ ਇਹ ਪ੍ਰਾਪਤ ਹੋ ਜਾਂਦਾ ਹੈ ਤਾਂ ਸਮੁੱਚਾ ਸੰਸਾਰਿਕ ਗਿਆਨ (Whole worldly Knowledge) ਉਸੇ ਵਿਚ ਆ ਜਾਂਦਾ ਹੈ। ਭਗਤ ਕਬੀਰ ਨੇ ਮਨ ਨੂੰ ਸੰਤੁਲਨ ਵਿੱਚ ਟਿਕਾਉਣ ਵਾਸਤੇ ਕਿਤਾਬੀ ਗਿਆਨ ਨੂੰ ਵੀ ਸਵੀਕਾਰ ਕਰਦਿਆਂ ਆਪਣੀ ਬਾਣੀ ਵਿਚ ਲਿਖਿਆ ਹੈ:

ਤੁਰਕ ਤਰੀਕਤਿ ਜਾਨੀਐ, ਹਿੰਦੂ ਬੇਦ ਪੁਰਾਨ ॥
ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥

(ਰਾਗ ਗਉੜੀ, ਬਾਵਨ ਅੱਖਰੀ, ਪੰਨਾ 340)

ਭਗਤਾਂ ਨੇ ਉਸ ਵਿਦਿਆ ਨੂੰ, ਜੋ ਮਨੁੱਖ ਨੂੰ ਵਾਦ ਵਿਚ ਪਾਉਂਦੀ ਹੈ, ਨੂੰ ਆਤਮਿਕ ਜੀਵਨ ਲਈ ਖਤਰਨਾਕ ਮੰਨਿਆ ਹੈ:

ਬਿਦਿਆ ਨ ਪਰਉ, ਬਾਦੁ ਨਹੀਂ ਜਾਨਉ ॥
ਹਰਿ ਗੁਨ ਕਥਤ ਸੁਨਤ ਬਉਰਾਨੋ ॥

(ਰਾਗ ਬਿਲਾਵਲ, ਆਦਿ ਗ੍ਰੰਥ, ਪੰਨਾ 855)

ਬਿਬੇਕ ਬੁੱਧੀ ਸਾਧ-ਪੁਰਖਾਂ ਦੇ ਸੰਗ ਵਿਚੋਂ ਮਿਲਦੀ ਹੈ ਜਿਵੇਂ ਪਾਰਸ ਨੂੰ ਛੋਹ ਕੇ ਲੋਹਾ ਵੀ ਸੋਨਾ ਹੋ ਜਾਂਦਾ ਹੈ।

ਸਤਿ ਸੰਗਤਿ ਮਿਲਿ ਬਿਬੇਕ ਬੁਧਿ ਹੋਈ॥
ਪਾਰਸੁ ਪਰਸਿ ਲੋਕਾ ਕੰਚਨੁ ਸੋਈ॥

(ਰਾਗ ਆਸਾ, ਪੰਨਾ 481)

ਮਾਇਆ ਦਾ ਮੋਹ ਵੱਡਾ ਨੈਤਿਕ ਔਗੁਣ ਹੈ, ਪਰ ਵਿਚਾਰਵਾਨ ਮਨੁੱਖ ਇਸ ਦੇ ਬੱਲ ਅੱਗੇ ਨਹੀਂ ਝੁਕਦੇ। ਮਾਇਆ ਖੁਦ ਕਹਿੰਦੀ ਹੈ ਕਿ ਕੋਈ ਵੱਡਾ ਗਿਆਨਵਾਨ ਮਨੁੱਖ ਹੀ, ਜਿਸ ਨੂੰ ਸੰਸਾਰ 'ਭਗਤ' ਆਖਦਾ ਹੈ, ਮੇਰਾ ਖਸਮ ਬਣ ਸਕਦਾ ਹੈ। ਉਹ ਮੈਨੂੰ ਲਗਾਮ ਪਾ ਸਕਦਾ ਹੈ ਤੇ ਉਹੀ ਮੈਨੂੰ ਲਗਾਮ ਪਾਉਣ ਦੇ ਸਮਰਥ ਹੈ, ਹੋਰ ਕੋਈ ਤਾਂ ਮੇਰੇ ਨੇੜੇ ਵੀ ਨਹੀਂ ਢੁਕ ਸਕਦਾ:—

ਹਮਰੋ ਭਰਤਾ ਬਡੋ ਬਿਬੇਕੀ, ਆਪੇ ਸੰਤੁ ਕਹਾਵੈ॥
ਓਹੁ ਹਮਾਰੈ ਮਾਥੈ ਕਾਇਮੁ ਅਉਰੁ ਹਮਰੈ ਨਿਕਟਿ ਨਾ ਆਵੈ॥

(ਰਾਗ ਆਸਾ, ਉਹੀ, ਪੰਨਾ 476)

ਜਦ ਮਨੁੱਖ ਨੂੰ ਸੱਚਾ ਗਿਆਨ ਪ੍ਰਾਪਤ ਹੋ ਜਾਂਦਾ ਹੈ ਤਾਂ ਉਸ ਨੂੰ ਸੰਸਾਰਕ ਖਿੱਚਾਂ ਤੋਂ ਬਚਣ ਲਈ ਜੰਗਲਾਂ ਵਿਚ ਨਹੀਂ ਜਾਣਾ ਪੈਂਦਾ। ਇਸ ਗਿਆਨ ਨਾਲ ਮਨੁੱਖ ਅੰਦਰ ਐਸਾ ਚਾਨਣ ਪ੍ਰਗਟ ਹੁੰਦਾ ਹੈ ਜੋ ਉਸ ਨੂੰ ਸੰਸਾਰਕ-ਮੋਹ-ਤਿਆਗ ਲਈ ਜੰਗਲਾਂ ਵਿਚ ਨਹੀਂ ਜਾਣਾ ਦਿੰਦਾ।[17] ਜੇ ਤੁਹਾਡੇ ਕੋਲ ਗਿਆਨ ਹੈ ਤਾਂ ਤੁਸੀਂ ਆਪਣੇ ਅੰਦਰਲੀਆਂ ਬੁਰਾਈਆਂ ਦਾ ਨਾਸ਼ ਕਰ ਸਕਦੇ ਹੋ ਅਤੇ ਸਰੀਰਕ ਕਿਰਿਆਵਾਂ ਨੂੰ ਕਾਬੂ ਵਿਚ ਰੱਖ ਸਕਦੇ ਹੋ। ਅੰਦਰਲੀਆਂ ਬੁਰਾਈਆਂ ਤੋਂ ਹਾਰ ਖਾ ਕੇ ਉਹ ਭੱਜਦਾ ਨਹੀਂ ਅਰਥਾਤ ਉਨ੍ਹਾਂ ਦੇ ਅਧੀਨ ਨਹੀਂ ਹੁੰਦਾ, ਸਗੋਂ ਗਿਆਨ ਦੇ ਹਥਿਆਰ ਨਾਲ ਉਨ੍ਹਾਂ ਨੂੰ ਜਿੱਤਦਾ ਹੈ। ਗਿਆਨ ਦੀ ਹਨੇਰੀ, ਵਹਿਮ, ਭਰਮ, ਤ੍ਰਿਸ਼ਨਾ, ਦਵੰਤ, ਮੋਹ, ਦੁਚਿੱਤਾਪਨ ਆਦਿ ਸਭ ਕੁਝ ਨੂੰ ਨਾਸ ਕਰ ਦਿੰਦੀ ਹੈ ਅਤੇ ਮਨੁੱਖ ਦੇ ਹਿਰਦੇ ਵਿਚ ਰੱਬੀ ਪ੍ਰਕਾਸ਼ ਪੈਦਾ ਹੁੰਦਾ ਹੈ।

ਦੇਖੋ ਭਾਈ ਗ੍ਯਾਨ ਕੀ ਆਈ ਆਂਧੀ॥
ਸਭੈ ਉਡਾਨੀ ਭ੍ਰਮ ਕੀ ਟਾਟੀ,
ਰਹੈ ਨ ਮਾਇਆ ਬਾਂਧੀ॥ ਰਹਾਉ॥

(ਰਾਗ ਗਉੜੀ, ਆਦਿ ਗ੍ਰੰਥ, ਪੰਨਾ 331)

**ਨਿੰਦਾ ਤਿਆਗ:—**

ਨਿੰਦਾ ਚੁਗਲੀ ਕਰਕੇ ਮਨੁੱਖ ਵਕਤੀ ਤੌਰ ਤੇ ਤਾਂ ਕੁਝ ਨਾ-ਮਾਤਰ ਲਾਭ ਉਠਾ ਸਕਦਾ ਹੈ। ਪ੍ਰੰਤੂ ਦੀਰਘ ਕਾਲ ਵਿਚ ਉਸ ਨੂੰ ਇਸ ਦਾ ਮੁੱਲ ਚੁਕਾਉਣਾ ਹੈ। ਭਗਤ ਦੂਜਿਆਂ ਦੀ ਨਿੰਦਾ ਚੁਗਲੀ ਨੂੰ ਬਹੁਤ ਹੀ ਘਟੀਆ ਆਦਤ ਮੰਨਦੇ ਹਨ, ਭਗਤ ਤ੍ਰਿਲੋਚਨ ਕਿਸੇ ਦੀ ਵੀ ਨਿੰਦਾ ਨਾ-ਕਰਨ ਦਾ ਸੰਦੇਸ਼ ਦਿੰਦੇ ਹਨ।

ਨਾਰਾਇਣ ਨਿੰਦਸਿ ਕਾਇ ਭਲੀ ਗਵਾਰੀ॥

(ਰਾਗ ਧਨਾਸਰੀ, ਆਦਿ ਗ੍ਰੰਥ, ਪੰਨਾ 694)

ਭਗਤ ਰਵੀਦਾਸ ਜੀ ਮਨੋਵਿਗਿਆਨਕ ਪੱਧਰ ਤੇ ਨਿੰਦਾ ਦੇ ਵਿਰੁੱਧ ਹਨ, ਨਿੰਦਾ ਕਰਨ ਵਾਲੇ ਮਨੁੱਖ ਦਾ ਸਥਾਨ ਨਰਕ ਦੱਸਦੇ ਹਨ। ਹੋਰ ਕਿੰਨੇ ਵੀ ਮੁਕਤੀ ਦੇ ਨੈਤਿਕ ਗੁਣ ਅਪਣਾ ਲਵੇ ਜੇ ਉਹ ਨਿੰਦਾ ਚੁਗਲੀ ਤੋਂ ਬਾਜ ਨਹੀਂ ਆਉਂਦਾ ਤਾਂ ਉਸ ਦੀ ਸਾਰੀ ਮਿਹਨਤ ਵਿਅਰਥ ਜਾਂਦੀ ਹੈ।

ਜੇ ਓਹੁ ਅਠਸਠਿ ਤੀਰਥ ਨਾਵੈ ॥ ਜੇ ਓਹੁ ਦੁਆਦਸ ਸਿਲਾ ਪੂਜਾਵੈ ॥
ਜੇ ਓਹੁ ਕੂਪ ਤਟਾ ਦੇਵਾਵੈ ॥ ਕਰੈ ਨਿੰਦ ਸਭ ਬਿਰਥਾ ਜਾਵੈ ॥੧॥
ਸਾਧ ਕਾ ਨਿੰਦਕੁ ਕੈਸੇ ਤਰੈ ॥ ਸਰਪਰ ਜਾਨਹੁ ਨਰਕ ਹੀ ਪਰੈ ॥੧॥ ਰਹਾਉ ॥(875)

ਸੋ, ਭਲਿਆਂ ਦੀ ਨਿੰਦਿਆਂ ਦਾ ਭਗਤਾਂ ਨੇ ਬੜੇ ਜ਼ੋਰਦਾਰ ਸ਼ਬਦਾਂ ਵਿੱਚ ਖੰਡਨ ਕੀਤਾ ਹੈ।

ਬਹਾਦਰੀ (Courage):—

ਬਹਾਦਰੀ ਭਗਤ ਬਾਣੀ ਵਿਚ ਮਹੱਤਵਪੂਰਣ ਨੈਤਿਕ ਗੁਣ ਹੈ। ਸੂਰਬੀਰਤਾ ਵਿਅਕਤੀਗਤ ਨੈਤਿਕਤਾ ਦਾ ਇਕ ਜ਼ਰੂਰੀ ਗੁਣ ਬਣ ਜਾਂਦੀ ਹੈ। ਡਰਪੋਕ ਵਿਅਕਤੀ ਕਿਸੇ ਸਥਿਤੀ ਵਿਸ਼ੇਸ਼ ਵਿੱਚ ਨੈਤਿਕ ਫੈਸਲਾ ਕਰਨ ਤੋਂ ਅਸਮਰਥ ਰਹਿੰਦਾ ਹੈ ਅਤੇ ਨੈਤਿਕ ਕਦਰਾਂ ਕੀਮਤਾਂ ਦਾ ਪਾਲਣ ਨਹੀਂ ਕਰਦਾ।

ਬਹਾਦਰੀ ਦੇ ਦੋ ਪੱਖ ਹਨ। ਸੂਰਬੀਰਤਾ (Valoue) ਅਤੇ ਸਹਿਣਸ਼ੀਲਤਾ। ਜਿਸ ਮਨੁੱਖ ਪਾਸ ਦੋਵੇਂ ਗੁਣ ਹੋਣ ਉਹੀ ਸਹੀ ਅਰਥਾਂ ਵਿੱਚ ਬਹਾਦਰ ਗਿਣਿਆ ਜਾਵੇਗਾ ਕਿਉਂਕ ਬਿਨ੍ਹਾਂ ਸਹਿਣਸ਼ੀਲਤਾ ਦੇ ਬਹਾਦਰ ਵਿਅਕਤੀ ਕਿਸੇ ਸਥਿਤੀ ਵਿੱਚ ਜ਼ਾਲਮ ਬਣ ਸਕਦਾ ਹੈ ਅਤੇ ਬਗੈਰ ਸੂਰਬੀਰਤਾ ਦੇ ਸਹਿਣਸ਼ੀਲਤਾ ਮਨੁੱਖ ਕਿਸੇ ਸਥਿਤੀ ਵਿਸ਼ੇਸ਼ ਵਿਚ ਡਰਪੋਕ ਆਖਿਆ ਜਾ ਸਕਦਾ ਹੈ।

ਸੂਰਮਾ, ਬਹਾਦਰ ਉਹ ਹੈ ਜੋ ਦੀਨ ਵਾਸਤੇ ਲੜਦਾ ਹੈ, ਪੁਰਜਾ ਪੁਰਜਾ ਕਰਕੇ ਕੱਟ ਜਾਵੇ, ਪਰ ਨੈਤਿਕਤਾ ਦਾ ਮੈਦਾਨੇਜੰਗ ਨਾ ਛੱਡੇ।

ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਡਿਓ ਸੂਰਮਾ, ਅਬ ਜੂਝਨ ਕੋ ਦਾਉ ॥੧॥
ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ।
ਪੁਰਜਾ ਪੁਰਜਾ ਕਟਿ ਮਰੇ, ਕਬਹੂ ਨਾ ਛਾਡੈ ਖੇਤੁ ॥2॥

(ਰਾਗ ਮਾਰੂ, ਆਦਿ ਗ੍ਰੰਥ, ਪੰਨਾ 1105)

ਸਮੁੱਚੇ ਸਿੱਖ ਇਤਿਹਾਸ ਦੀ ਪਿਠ-ਭੂਮੀ ਵਿਚ ਦੀਨ ਲਈ ਲੜ ਮਰਨ ਦੀ ਇਹੋ ਸੂਰਮਾ-ਭਾਵਨਾ ਕਾਰਜਸ਼ੀਲ ਹੈ। ਭਗਤ ਆਪਣੀ ਬਾਣੀ ਵਿਚ ਉਨ੍ਹਾਂ ਲੋਕਾਂ ਨੂੰ ਫਿਟਕਾਰਦੇ ਹਨ ਜਿਨ੍ਹਾਂ ਦਾ ਕੋਈ ਦੀਨ ਇਮਾਨ ਹੀ ਨਹੀਂ ਹੈ। ਮਨੁੱਖ ਜੀਵਨ ਪਸ਼ੂਆਂ ਵਾਂਗ ਪੇਟ ਭਰਨ ਤੇ ਸੁੱਤੇ ਰਹਿਣ ਦਾ ਨਾਮ ਨਹੀਂ ਹੈ।

ਦੀਨੁ ਬਿਸਾਰਿਓ ਰੇ ਦਿਵਾਨੇ, ਦੀਨੁ ਬਿਸਾਰਿਓ ਰੇ ॥
ਪੇਟੁ ਭਰਿਓ ਪਸੂਆਂ ਜਿਉ ਸੋਇਓ, ਮਨੁਖੁ ਜਨਮੁ ਹੈ ਹਾਰਿਓ ॥

(ਰਾਗ ਮਾਰੂ, ਆਦਿ ਗ੍ਰੰਥ, ਪੰਨਾ 1103)

ਸੋ, ਬਹਾਦਰੀ ਸਮਾਜਿਕ ਨੈਤਿਕਤਾ ਦਾ ਇਕ ਲਾਜ਼ਮੀ ਗੁਣ ਹੈ, ਇਸ ਬਹਾਦਰੀ ਦੀ ਭਾਵਨਾ ਨੇ ਹੀ ਸਿੱਖੀ ਵਿਚ ਬਲ ਭਰਿਆ ਹੈ। ਭਗਤ ਪਰਮਾਨੰਦ ਦਾ ਇੱਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ਼ ਹੈ। ਇਹ ਸ਼ਬਦ ਸਮੂਚੀ ਨੈਤਿਕਤਾ ਨੂੰ ਨਿਰੂਪਣ ਕਰਦਾ ਹੈ। ਭਗਤ ਮਨੁੱਖ ਨੂੰ ਸੰਬੋਧਨ ਕਰਦਾ ਕਹਿੰਦਾ ਹੈ।



 

ਤੈ ਨਰ ਕਿਆ ਪੁਰਾਨ ਸੁਨਿ ਕੀਨਾ ॥
ਅਨ ਪਾਵਨੀ ਭਗਤਿ ਨਹੀਂ ਉਪਜੀ, ਭੂਖੈ ਦਾਨੁ ਨ ਦੀਨਾ ॥ ਰਹਾਉ ॥
ਕਾਮੁ ਨ ਬਿਸਰਿਓ, ਕ੍ਰੋਧੁ ਨਾ ਬਿਸਰਿਓ, ਲੋਭ ਨਾ ਛੂਟਿਓ ਦੇਵਾ ॥
ਪਰ ਨਿੰਦਾ ਮੁਖ ਤੇ ਨਹੀਂ ਛੂਟੀ, ਨਿਫ਼ਲ ਭਈ ਸਭ ਸੇਵਾ ॥੧॥
ਬਾਟ ਪਾਰਿ ਘਰੁ ਮੂਸਿ ਬਿਰਾਨੋ, ਪੇਟੁ ਭਰੈ ਅਪ੍ਰਾਧੀ ॥
ਜਿਹਿ ਪਰਲੋਕ ਜਾਇ ਅਪਕੀਰਤਿ, ਸੋਈ ਅਬਿਦਿਆ ਸਾਧੀ ॥2 ॥
ਹਿੰਸਾ ਤਉ ਮਨ ਤੇ ਨਹੀਂ ਛੂਟੀ, ਜੀਅ ਦਇਆ ਨਹੀਂ ਪਾਲੀ ॥
ਪਰਮਾਨੰਦ ਸਾਧ ਸੰਗਤਿ ਮਿਲਿ, ਕਥਾ ਪੁਨੀਤ ਨ ਚਾਲੀ ॥3 ॥1 ॥6 ॥ (1153)

ਭਗਤ ਹਿੰਸਾ ਦੇ ਵਿਰੁੱਧ ਹਨ, ਉਹ ਜੀਵ ਮਾਰਨ ਨੂੰ ਤਾਂ ਮੰਦਾ ਸਮਝਦੇ ਹੀ ਸਨ, ਮਨ ਵਿਚ ਕਿਸੇ ਨੂੰ ਮਾਰਨ ਦੀ ਯੋਜਨਾ ਨੂੰ ਵੀ ਗ਼ਲਤ ਮੰਨਦੇ ਹਨ।

ਸਮੁੱਚੇ ਰੂਪ ਵਿਚ ਭਗਤ ਬਾਣੀ ਵਿਚਲੀ ਸਮਾਜਿਕ ਨੈਤਿਕਤਾ ਮਨੁੱਖ ਦੀ ਅਧਿਆਤਮਿਕ ਸੰਪੂਰਣਤਾ ਦਾ ਆਦਰਸ਼ ਲੈ ਕੇ ਆਉਂਦੀ ਹੈ। ਇਹ ਸਮਾਜ ਦੇ ਸਰਬ-ਉੱਚ ਕਲਿਆਣ ਦਾ ਆਦਰਸ਼ ਪੇਸ਼ ਕਰਕੇ ਉਸ ਨੂੰ ਵਿਸ਼ਾਲ ਜੋਤੀ ਸਰੂਪ ਨੂੰ ਜਾਨਣ ਪਛਾਨਣ ਅਤੇ ਸਿੱਧ ਕਰਨ ਦੀ ਪ੍ਰੇਰਨਾ ਕਰਦੀ ਹੈ।

## ਹਵਾਲੇ ਤੇ ਟਿੱਪਣੀਆਂ


1. *Webstar's Third New International Dictionary*, p. 469.
2. We may define ethics as the normitive study of the conduct of human beings living in societies. Lillis, William, *An Introduction to Ethics*, Pp. 1-2.
3. *Encyclopeadia of Religion and Ethics*. Vol. V,P. 414.
4. Lillis, William, *An Introduction to ethics*, p.8.
5. Conduct is a collective name for voluntary actions. Lille William, *An Introduction to Ethics* p.8.
6. *Encyclopeadia of philosophy*, Voll. III,. p. 85.
7. Ibid.
8. Combell. C.A., *Writer on Ethics*, p. 273.
9. Rader, M, *Ethics and Human Community*. p.5.
10. ਭਾਈ ਕਾਨ੍ਹ ਸਿੰਘ , '*ਮਹਾਨ ਕੋਸ਼*' ਪੰਨਾ, 320.
11. ਕ੍ਰੋਧ ਬਿਨਾਸੈ ਸਗਲ ਵਿਕਾਰੀ ॥
(ਰਾਗ ਗਉੜੀ, *ਆਦਿ ਗ੍ਰੰਥ*, ਪੰਨਾ 325)
12. ਹੇ ਕਲਿ ਮੂਲ ਕ੍ਰੋਧੰ ਕਦੰਚ, ਕਰੁਣਾ ਨ ਉਪਰਜਤੇ ॥
ਬਿਖਯੰਤ ਜੀਵੰ ਵਸੰ ਕਰੋਤਿ, ਨਿਰਤੰ ਕਰੋਤਿ ਜਥਾ ਮਰਕਟਹ ॥
(ਸਲੋਕ, ਆਦਿ ਗ੍ਰੰਥ, ਪੰਨਾ 1358)

13. ਭਾਈ ਕਾਨ੍ਹ ਸਿੰਘ, *ਮਹਾਨ ਕੋਸ਼*, ਪੰਨਾ 1074.
14. ਲੋਭ ਗ੍ਰਸਿਓ ਦਸਹੂ ਦਿਸ ਧਾਵਤ ॥

(ਰਾਗ ਆਸਾ, ਆਦਿ ਗ੍ਰੰਥ, ਪੰਨਾ 411)

15. *Ethics of the Sikhs*, P 64.
16. ਖਸਮਹਿ ਜਾਣਿ, ਖਿਮਾਕਰਿ ਰਹੈ ॥
ਤਉ ਹੋਇ ਨਿਖਿਅਉ, ਅਖੈ ਪਦੁ ਲਹੈ ॥

(ਬਾਵਨ ਅੱਖਰੀ, ਉਹੀ, ਪੰਨਾ 340)

17. ਤ੍ਰਿਕੁਟੀ ਸੰਧਿ ਮੈ ਪੇਖਿਆ, ਘਟ ਹੂ ਘਟ ਜਾਗੀ ॥
ਐਸੀ ਬੁਧਿ ਸਮਾਚਰੀ, ਘਟ ਮਾਹਿ ਤਿਆਗੀ ॥
(ਰਾਗ ਬਿਲਾਵਲ, ਉਹੀ, ਪੰਨਾ 857)

# ਅਧਿਆਇ ਛੇਵਾਂ

# ਭਗਤ ਬਾਣੀ ਵਿਚ ਸਮਾਜਿਕ ਮਨੁੱਖ ਦਾ ਸਰੂਪ

ਸਾਹਿਤ ਸਮਾਜਿਕ ਜੀਵਨ ਦਾ ਪ੍ਰਤੀਬਿੰਬ ਹੈ। ਸਮਾਜ ਦੀ ਬਹੁ-ਪੱਖੀ, ਵਿਆਪਕ ਅਤੇ ਪ੍ਰਤੀਧਿਨ ਤਸਵੀਰ ਸਾਹਿਤ ਵਿੱਚ ਪੇਸ਼ ਕੀਤੀ ਜਾਂਦੀ ਹੈ। ਕਿਸੇ ਵੀ ਸਮੇਂ ਦੇ ਸਮਾਜ ਨੂੰ ਸਮਝਣ ਲਈ ਉਸ ਸਮੇਂ ਦੇ ਇਤਿਹਾਸ ਨਾਲੋਂ ਉਸ ਸਮੇਂ ਦੇ ਸਾਹਿਤ ਅਤੇ ਉਸ ਵਿਚ ਪੇਸ਼ ਸਮਾਜਿਕ ਯਥਾਰਕ ਨੂੰ ਸਮਝਣਾ ਜ਼ਿਆਦਾ ਮਹੱਤਵਪੂਰਣ ਹੁੰਦਾ ਹੈ ਕਿਉਂਕਿ ਸਮਾਜ ਦਾ ਸਰਬੰਗੀ, ਸਰਵ-ਭੌਮ, ਅੰਤਰਮੁਖੀ ਅਤੇ ਬਾਹਰਮੁੱਖੀ ਚਿੱਤਰ ਉਸ ਦੇ ਸਾਹਿਤ ਵਿੱਚ ਹੀ ਉਪਲਬਧ ਹੁੰਦਾ ਹੈ। ਇਸ ਵਿਚਾਰ ਦੀ ਸਾਰਥਕਤਾ ਨੂੰ ਰੂਸੀ ਸਮਾਲੋਚਕ ਪਲੈਖਾਨੋਵ ਦੇ ਇਸ ਕਥਨ ਤੋਂ ਬੱਲ ਮਿਲ਼ਦਾ ਹੈ:

ਕਿਸੇ ਯੁਗ ਦਾ ਸਮਾਜਿਕ ਖ਼ਾਸਾ ਉਸ ਯੁਗ ਦੇ ਸਮਾਜਿਕ ਸੰਬੰਧਾਂ ਦੁਆਰਾ ਨਿਰਧਾਰਤਿ ਹੁੰਦਾ ਹੈ। ਇਹ ਹੋਰ ਕਿਸੇ ਵੀ ਖੇਤਰ ਵਿਚ ਇਨ੍ਹਾਂ ਸਪਸ਼ਟ ਤੇ ਸਾਫ਼ ਨਹੀਂ ਹੁੰਦਾ ਜਿੰਨਾ ਕਿ ਕਲਾ ਅਤੇ ਸਾਹਿਤ ਵਿਚ ਹੁੰਦਾ ਹੈ।[1]

ਸਾਹਿਤ ਅਤੇ ਸਮਾਜ ਦਾ ਆਪਸੀ ਰਿਸ਼ਤਾ ਦਵੰਦਾਤਮਕ ਰਿਸ਼ਤਾ ਹੈ। ਮਾਰਕਸਵਾਦੀ ਦ੍ਰਿਸ਼ਟੀਕੋਣ ਅਨੁਸਾਰ ਹਰ ਸਮਾਜ ਵਿਚ ਦੋ ਅੰਗ ਹੁੰਦੇ ਹਨ। ਪਹਿਲਾਂ ਅੰਗ ਉਸ ਦਾ ਆਧਾਰ ਕਹਾਉਂਦਾ ਹੈ। ਹਰ ਇਕ ਸਮਾਜ ਵਿਚ ਆਧਾਰ ਪੈਦਾਵਾਰ ਦੇ ਸੋਮਿਆਂ, ਪੈਦਾਵਾਰ ਦੇ ਸੰਦਾਂ, ਸੰਬੰਧਾਂ ਦੇ ਆਪਸੀ ਕਰਮ-ਪ੍ਰਤਿਕਰਮ ਦੀ ਪ੍ਰਕਿਰਿਆ ਕਾਰਣ ਆਪਣਾ ਰੂਪ ਅਖ਼ਤਿਆਰ ਕਰਦਾ ਹੈ। ਅਸਲ ਵਿਚ ਸਾਰੇ ਸਮਾਜਿਕ ਰਿਸ਼ਤਿਆਂ ਅਤੇ ਮਨੁੱਖ ਸਭਿਅਤਾ ਦਾ ਆਧਾਰ ਸਮਾਜ ਦਾ ਇਹ ਆਰਥਿਕ ਆਧਾਰ ਹੀ ਹੁੰਦਾ ਹੈ। ਇਸ ਆਰਥਿਕ ਆਧਾਰ ਦੇ ਅਨੁਸਾਰ ਹੀ ਉਸਾਰ ਆਪਣੀ ਹੋਂਦ ਗ੍ਰਹਿਣ ਕਰਦਾ ਹੈ। ਮਾਰਕਸ ਅਤੇ ਐਂਗਲਜ਼ ਅਨੁਸਾਰ ਮਨੁੱਖੀ ਵਿਚਾਰਾਂ ਸੰਕਲਪਾਂ ਤੇ ਚੇਤਨਾ ਦੀ ਉਪਜ ਸਭ ਤੋਂ ਪਹਿਲਾਂ ਮਨੁੱਖ ਦੇ ਪਦਾਰਥਵਾਦੀ ਸੰਬੰਧਾਂ ਨਾਲ ਅੰਤਰ-ਸੰਬੰਧਿਤ ਹੁੰਦੀ ਹੈ, ਜਿਹੜੀ ਕਿ ਜ਼ਿੰਦਗੀ ਦੀ ਅਸਲ ਭਾਸ਼ਾ ਕਹੀ ਜਾ ਸਕਦੀ ਹੈ। ਮਨੁੱਖੀ ਅਨੁਭਵ, ਸੋਚ ਅਤੇ ਆਤਮਿਕ ਸੰਬੰਧ ਆਦਿ ਮਨੁੱਖ ਦੀ ਪਦਾਰਥਵਾਦੀ ਵਤੀਰੇ ਦਾ ਸਿੱਧਾ ਪ੍ਰਗਟਾਵ੍ਹਾ ਹਨ। ਅਸੀਂ ਭੌਤਿਕ.......ਕਿਵੇਂ ਤੇ ਕੀ ਕਹਿੰਦੇ, ਕਲਪਨਾ ਕਰਦੇ ਜਾਂ ਵਿਚਾਰਦੇ ਹਨ ਜਾਂ ਉਨ੍ਹਾਂ ਦੀ ਇਸ ਗੱਲ ਤੋਂ ਕਿ ਮਨੁੱਖਾਂ ਨੇ ਕੀ ਕਿਹਾ, ਸੋਚਿਆ, ਵਿਚਾਰਿਆ, ਸਗੋਂ ਅਸੀਂ ਆਪਣਾ ਅਧਿਐਨ ਇਕ ਸਰਗਰਮ ਵਿਅਕਤੀ ਤੋਂ ਸ਼ੁਰੂ ਕਰਦੇ ਹਾਂ.....ਚੇਤਨਾ ਜ਼ਿੰਦਗੀ ਨੂੰ ਨਿਰਧਾਰਿਤ ਨਹੀਂ ਕਰਦੀ ਸਗੋਂ ਜ਼ਿੰਦਗੀ ਚੇਤਨਾ ਨੂੰ ਨਿਰਧਾਰਿਤ ਕਰਦੀ ਹੈ।[2]

ਇਸੇ ਦੇ ਨਾਲ ਹੀ ਮਾਰਕਸਵਾਦੀ ਦ੍ਰਿਸ਼ਟੀਕੋਣ ਨੀਂਹ ਅਤੇ ਉਸ ਦੇ ਆਪਸੀ ਸੰਬੰਧ ਬਾਰੇ ਵੀ ਸਪਸ਼ਟ ਗਿਆਨ ਕਰਵਾਉਂਦਾ ਹੈ।

ਉਪਜ ਦੇ ਸੰਬੰਧਾਂ ਦਾ ਕੁੱਲ ਜੋੜ ਸਮਾਜ ਦੇ ਆਰਥਿਕ ਢਾਂਚੇ ਦੀ ਨੀਂਹ ਹੁੰਦਾ ਹੈ। ਇਹ ਸਮਾਜ ਦੀ ਅਸਲ ਨੀਂਹ (Base) ਹੈ ਜਿਸ ਤੇ ਸਮਾਜ ਦੇ ਦੂਸਰੇ ਕਾਨੂੰਨੀ ਤੇ ਰਾਜਨੀਤਕ ਢਾਂਚੇ ਦੀ ਉਸਾਰੀ (Structure) ਹੁੰਦਾ ਹੈ। ਜਿਸ ਦੇ ਸਿੱਟੇ ਵਜੋਂ ਨਿਸਚਿਤ ਸਮਾਜਿਕ ਚੇਤਨਾ ਦਾ ਜਨਮ ਹੁੰਦਾ ਹੈ।[3]

ਮਾਰਕਸਵਾਦ ਕੋਈ ਘੜਿਆ ਘੜਾਇਆ ਚੌਖਟਾ ਨਹੀਂ ਹੈ ਜਿਸ ਵਿਚ ਹਰ ਸਾਹਿਤ ਕ੍ਰਿਤ ਨੂੰ ਆਵੱਸ਼ ਹੀ ਫਿੱਟ ਕੀਤਾ ਜਾਵੇ। ਮਾਰਕਸਵਾਦ ਨੂੰ ਇੱਕ ਕੱਟੜਪੰਥੀ ਦ੍ਰਿਸ਼ਟੀਕੋਣ ਵਜੋਂ ਲਾਗੂ ਕਰਨਾ ਇਸ ਦਰਸ਼ਨ ਦੀ ਗਤੀਸ਼ੀਲਤਾ ਅਤੇ ਗੰਭੀਰਤਾ ਨਾਲ ਘੋਰ ਬੇ-ਇਨਸਾਫ਼ੀ ਹੋਵੇਗੀ। ਨਿਰਸੰਦੇਹ ਕਲਾਕਾਰ ਅਤੇ ਸਾਹਿਤਕਾਰ ਵਧੇਰੇ ਚੇਤੰਨ ਅਤੇ ਸੰਵੇਦਨਸ਼ੀਲ ਵਿਅਕਤੀ ਹੁੰਦੇ ਹਨ, ਪਰ ਸਾਹਿਤ ਅਤੇ ਕਲਾ ਦੀਆਂ ਕੁੱਝ ਆਪਣੀਆਂ ਹੀ ਸੀਮਾਵਾਂ ਹਨ। ਸਾਹਿਤ ਉਸਾਰ ਦਾ ਇੱਕ ਅਤਿ ਮਹੱਤਵਪੂਰਨ ਅੰਗ ਹੈ ਅਤੇ ਇਸ ਦਾ ਸੰਬੰਧ ਡੂੰਘੀ ਤਰਾਂ ਸਮਾਜ ਦੇ ਆਰਥਿਕ ਆਧਾਰ ਨਾਲ ਜੁੜਿਆ ਹੁੰਦਾ ਹੈ। ਪ੍ਰੰਤੂ ਸਾਹਿਤ ਅਤੇ ਉਸ ਦੇ ਆਰਥਿਕ ਆਧਾਰ ਦਾ ਇਹ ਆਪਸੀ ਰਿਸ਼ਤਾ ਬਹੁਤ ਹੀ ਸੂਖ਼ਮ ਅਤੇ ਪੇਚੀਦਾ ਹੁੰਦਾ ਹੈ। ਇਸ ਸੰਬੰਧ ਨੂੰ ਸਾਧਾਰਣ ਰੂਪ ਵਿਚ ਵੇਖਣਾ ਮਾਰਕਸਵਾਦੀ ਵਿਚਾਰਧਾਰਾ ਤੋਂ ਅੱਖਾਂ ਮੀਟਣ ਦੇ ਬਰਾਬਰ ਹੋਵੇਗਾ। ਜਿਵੇਂ ਪ੍ਰਸਿੱਧ ਕਲਾ-ਚਿੰਤਕ ਟ੍ਰਾਟਸਕੀ ਲਿਖਦਾ ਹੈ।

ਕਲਾ ਉੱਚ ਦਰਜੇ ਦੀ ਖ਼ੁਦ-ਮੁਖਤਿਆਰ ਹੋਂਦ ਰਖਦੀ ਹੈ ਇਹ ਸਾਧਾਰਣ ਰੂਪ ਵਿੱਚ ਸਿੱਧੀ ਤਰ੍ਹਾਂ ਪੈਦਾਵਾਰ ਦੇ ਢੰਗਾਂ ਨਾਲ ਬੱਝੀ ਹੋਈ ਨਹੀਂ ਹੁੰਦੀ।[4]

ਉਪਰ ਵਰਣਨ ਕੀਤੇ ਵਿਚਾਰਾਂ ਦੀ ਰੌਸ਼ਨੀ ਵਿੱਚ ਭਗਤਾਂ ਨੇ ਸਮਾਜ ਵਿਚ ਰਹਿੰਦੇ ਮਨੁੱਖ ਬਾਰੇ ਜੋ ਕਿਹਾ, ਉਸ ਦਾ ਉਲੇਖ ਹੇਠ ਅੰਕਿਤ ਕੀਤਾ ਜਾ ਰਿਹਾ ਹੈ।

ਭਗਤਾਂ ਨੇ ਆਪਣੀ ਬਾਣੀ ਦੀ ਰਚਨਾ ਮਨੁੱਖ ਨੂੰ ਸੁਪਨ-ਜਾਲ ਵਿਚ ਫਸਾਉਣ ਲਈ ਨਹੀਂ ਕੀਤੀ। ਉਹਨਾਂ ਨੇ ਮਨੁੱਖ ਨੂੰ ਸਮਾਜ ਵਿਚ ਰਹਿੰਦਿਆਂ ਇਸ ਵਿਚ ਸੁਚੱਜੇ ਗ੍ਰਿਹਿਸਥੀ ਦਾ ਜੀਵਨ ਜੀਉਣ, ਮਾਇਆ ਅਤੇ ਪੰਜ ਵਿਕਾਰਾਂ ਨਾਲ ਸੰਘਰਸ਼ ਕਰਨ[5] ਅਤੇ ਜੀਵਨ-ਮੁਕਤ ਅਵਸਥਾ ਪ੍ਰਾਪਤ ਕਰਨ ਦਾ ਸੰਦੇਸ਼ ਦਿੱਤਾ ਹੈ। ਭਗਤ ਸਮਾਜਿਕ ਪ੍ਰਾਣੀ ਸਨ ਇਸ ਕਾਰਣ ਉਹ ਸਮਾਜ ਅਤੇ ਇਸ ਦੇ ਮਸਲਿਆਂ ਤੋਂ ਨਿਰਲੇਪ ਨਹੀਂ ਰਹਿ ਸਕਦੇ ਸਨ ਜਿਵੇਂ ਕਲਾਕਾਰਾਂ ਬਾਰੇ ਵਿਚਾਰ ਪੇਸ਼ ਕਰਦਿਆਂ ਲੈਨਿਨ ਨੇ ਕਿਹਾ ਹੈ ਕਿ ਕੋਈ ਸਮਾਜ ਤੋਂ ਆਜ਼ਾਦ ਰਹਿਕੇ ਸਮਾਜ ਵਿੱਚ ਨਹੀਂ ਰਹਿ ਸਕਦਾ।[6]

ਭਗਤ ਸਮੇਂ ਦੇ ਸਮਾਜ ਅਤੇ ਮਨੁੱਖ ਬਾਰੇ ਬਹੁਤ ਵਿਸਤਾਰ ਵਿਚ ਵਰਣਨ ਕਰਦੇ ਹਨ। ਗੁਰੂ ਨਾਨਕ ਜੀ ਦੀ ਧਾਰਨਾ ਕਈ ਪੱਖਾਂ ਤੋਂ ਕਬੀਰ ਦੀ ਧਾਰਨਾ ਨਾਲੋਂ ਜ਼ਿਆਦਾ ਡੂੰਘੀ, ਵਿਆਪਕ ਅਤੇ ਉੱਚ-ਪੱਧਰੀ ਹੈ। ਅਸਲੀਅਤ ਇਹ ਹੈ ਕਿ ਉਸ ਯੁਗ ਵਿਚ ਵਿਗਿਆਨ ਅਜੇ ਵਧੇਰੇ ਵਿਕਸਿਤ ਨਹੀਂ ਸੀ ਹੋਇਆ। ਇਸੇ ਕਾਰਣ ਲੋਕਾਂ ਨੂੰ ਪ੍ਰਕ੍ਰਿਤੀ ਬਾਰੇ ਕੋਈ ਖ਼ਾਸ ਵਿਗਿਆਨਕ ਸਮਝ ਨਹੀਂ ਸੀ। ਪ੍ਰਾਕਿਰਤੀ ਬਾਰੇ ਆਪਣੇ ਸੀਮਿਤ ਗਿਆਨ ਅਤੇ ਮਨੁੱਖ ਦੀ ਪ੍ਰਾਕਿਰਤਿਕ ਸ਼ਕਤੀਆਂ ਅਗੇ ਕਮਜ਼ੋਰ ਹਾਲਤ ਕਾਰਣ ਮਨੁੱਖੀ ਦ੍ਰਿਸ਼ਟੀਕੋਣ ਅਧਿਆਤਮਵਾਦੀ ਮੁਹਾਵਰੇ ਰਾਹੀਂ ਹੀ ਸੰਭਵ ਹੋ ਸਕਦਾ ਸੀ। ਇਸ ਦੇ ਨਾਲ ਹੀ ਸੱਤਾ ਤੇ ਕਾਬਜ਼ ਜਮਾਤ ਦਾ ਮੁਹਾਵਰਾ ਵੀ ਅਧਿਆਤਮਵਾਦੀ ਹੀ ਸੀ। ਸ਼ਾਸਕ ਜਮਾਤ ਦੀ ਵਿਚਾਰਧਾਰਾ ਵਿਰੁੱਧ ਵਿਚਾਰਧਾਰਕ ਸੰਘਰਸ਼ ਕਰਨ ਲਈ ਇਕ ਪ੍ਰਗਤੀਸ਼ੀਲ ਅਧਿਆਤਮਵਾਦੀ ਵਿਚਾਰਧਾਰਾ ਦੀ ਜ਼ਰੂਰਤ ਸੀ ਜੋ ਕਾਬਜ਼ ਜਮਾਤ ਦੀ ਵਿਚਾਰਧਾਰਾ

ਵਿਰੁਧ ਆਪਣੀ ਆਵਾਜ਼ ਬੁਲੰਦ ਕਰ ਸਕਦੀ। ਭਾਵੇਂ ਭਗਤ ਬਾਣੀ ਦਾ ਸਮੁੱਚਾ ਮੁਹਾਵਰਾ ਅਧਿਆਤਵਾਦੀ ਹੀ ਸੀ, ਪ੍ਰੰਤੂ ਧਰਮ ਰਾਜਾ, ਸਮਾਜ, ਨੈਤਿਕਤਾ ਅਤੇ ਅਧਿਆਤਮਿਕਤਾ ਬਾਰੇ ਉਨ੍ਹਾਂ ਦੇ ਵਿਚਾਰ ਵਸਤੂ-ਰੂਪ ਵਿਚ ਜਾਂ ਸਾਰ ਵਜੋਂ ਉਹ ਸਥਾਪਿਤ ਵਿਚਾਰਧਾਰਾ ਦਾ ਵਿਰੋਧ ਹੀ ਸੀ। ਇਹ ਉਸ ਸਮੇਂ ਦੇ ਸਮਾਜ ਵਿਚ ਸਥਾਪਿਤ ਜਮਾਤ ਦੀ ਆਲੋਚਨਾ ਸੀ ਜੇ ਭਗਤ ਰਜਵਾੜਿਆਂ, ਬ੍ਰਾਹਮਣਾ, ਕਾਜ਼ੀਆਂ ਆਦਿ ਦੀ ਆਲੋਚਨਾ ਕਰਦੇ ਹਨ ਅਤੇ ਉਨ੍ਹਾਂ ਨੂੰ ਅਸਲ ਅਰਥਾਂ ਵਿਚ ਬ੍ਰਾਹਮਣ, ਕਾਜ਼ੀ ਅਤੇ ਜੋਗੀ ਬਣਨ ਦਾ ਸੰਦੇਸ਼ ਦਿੰਦੇ ਹਨ,[7] ਤਾਂ ਸਾਰ-ਰੂਪ ਵਿਚ ਉਨ੍ਹਾਂ ਸਥਾਪਿਤ ਜਮਾਤਾਂ ਤੇ ਉਨ੍ਹਾਂ ਦੇ ਸਮਾਜਿਕ ਰੋਲ ਨੂੰ ਲੋਕਾਂ ਵਿਚ ਨੰਗਿਆਂ ਕਰ ਰਹੇ ਹੁੰਦੇ ਹਨ:

ਪ੍ਰੋ: ਕਿਸ਼ਨ ਸਿੰਘ ਦੇ ਵਿਚਾਰ ਇਸ ਸੰਬੰਧ ਵਿੱਚ ਵਰਣਨਯੋਗ ਹਨ।

ਮਧਕਾਲ ਵਿਚ ਚੇਤਨਤਾ ਦਾ ਰੂਪ ਮਜ਼੍ਹਬੀ ਸੀ। ਉਸ ਵੇਲੇ ਜੋ ਵੀ ਸਮਾਜਿਕ ਮਨੁੱਖ ਜ਼ਿੰਦਗੀ, ਸਭਿਅਤਾ ਦੇ ਮਸਲੇ ਬਾਰੇ ਕਿਹਾ ਜਾਂਦਾ ਸੀ, ਉਹ ਮਜ਼੍ਹਬੀ ਰੂਪ ਵਿਚ ਹੀ ਪ੍ਰਗਟ ਕੀਤਾ ਜਾਂਦਾ ਸੀ। ਜੇ ਕਿਸਾਨ ਫਿਊਡਲ ਦੇ ਖਿਲਾਫ਼ ਲੜਿਆ ਤਾਂ ਉਹ ਵੀ ਰੱਬ ਦੇ ਝੰਡੇ ਹੇਠ ਲੜਿਆ ਅਤੇ ਜੇ ਇਕ ਕੁੜੀ ਨੇ ਆਪਣੀ ਮਨ-ਮਰਜ਼ੀ ਦੇ ਮੁੰਡੇ ਨਾਲ ਵਿਆਹ ਕਰਾਉਣਾ ਸੀ, ਤਾਂ ਉਸ ਨੇ ਰੱਬ ਦੀ ਸ਼ਰਨ ਲਈ। ਦੂਸਰੇ ਪਾਸੇ ਜੇ ਕਾਜ਼ੀ ਨੇ ਉਸ ਨੂੰ ਐਸਾ ਕਰਨੋਂ ਰੋਕਿਆ ਤਾਂ ਉਸ ਨੇ ਵੀ ਰੱਬ ਦਾ ਹਥਿਆਰ ਹੀ ਵਰਤਿਆ। ਇਸ ਤੋਂ ਉਪਰੰਤ ਗੁਰਬਾਣੀ ਕਵਿਤਾ ਹੈ ਅਤੇ ਕਵੀ ਦੀ ਬੋਲੀ ਦਿਮਾਗੀ ਵਿਆਖਿਆ ਦੀ ਬੋਲੀ ਨਹੀਂ ਹੁੰਦੀ।[8]

ਮੱਧ ਯੁੱਗ ਵਿਚ ਚਲੀਆਂ ਹੋਰ ਧਾਰਮਿਕ ਲਹਿਰਾਂ ਵੀ ਮੁਹਾਵਰੇ ਵਿਚ ਹੀ ਧਾਰਮਿਕ ਸਨ, ਆਪਣੇ ਵਸਤੂ ਰੂਪ ਵਿਚ ਉਹ ਪੂਰੀ ਤਰ੍ਹਾਂ ਸਮਾਜਿਕ ਅਤੇ ਰਾਜਨੀਤਕ ਪ੍ਰਭਾਵ ਰਖਦੀਆਂ ਸਨ। ਮਾਰਕਸਵਾਦੀ ਦ੍ਰਿਸ਼ਟੀਕੋਣ ਅਨੁਸਾਰ ਧਰਮ ਵੀ ਕਲਾ ਅਤੇ ਸਾਹਿਤ ਵਾਂਗ ਉਸਾਰ ਦਾ ਹੀ ਇਕ ਅੰਗ ਹੈ। ਨੀਂਹ ਅਤੇ ਉਸਾਰ ਦਾ ਰਿਸ਼ਤਾ ਦਵੰਦਾਤਮਕ ਹੋਣ ਕਾਰਣ ਦੋਵੇਂ ਇਕ ਦੂਜੇ ਨੂੰ ਪ੍ਰਭਾਵਿਤ ਕਰਦੇ ਹਨ। ਭਗਤੀ ਲਹਿਰ ਵੀ ਆਲੋਚਨਾਤਮਿਕ ਦ੍ਰਿਸ਼ਟੀ ਤੋਂ ਵੇਖਿਆ ਤੱਤ ਰੂਪ ਵਿਚ ਦੱਬੀਆਂ-ਸ਼੍ਰੇਣੀਆਂ ਦੇ ਲੋਕਾਂ ਦਾ ਸਥਾਪਿਤ ਪ੍ਰੋਹਿਤ ਸ਼੍ਰੇਣੀ ਦੇ ਵਿਰੁਧ ਰਾਜਨੀਤਕ ਵਿਦ੍ਰੋਹ ਹੀ ਸੀ। ਇਸ ਬਾਰੇ ਰੂਸੀ ਵਿਦਵਾਨ ਕ. ਜ. ਅਸ਼ਰਾਜ਼ਿਆਨ ਦੇ ਵਿਚਾਰ ਕਾਫੀ ਠੀਕ ਕਹੇ ਜਾ ਸਕਦੇ ਹਨ। ਉਹ ਲਿਖਦੇ ਹਨ:

ਧਾਰਮਿਕ ਸੁਧਾਰਿਕ ਭਗਤੀ ਲਹਿਰ ਅਸਲ ਵਿਚ ਭਾਰਤੀ ਵਸੋਂ ਦੀਆਂ ਵਿਸ਼ਾਲ ਪਰਤਾਂ ਦੀ ਸਾਮੰਤ-ਵਿਰੋਧੀ, ਜਮਹੂਰੀ ਵਿਚਾਰਧਾਰਾ ਸੀ, ਭਾਵ ਮੁੱਖ ਤੌਰ ਉੱਤੇ ਸ਼ਹਿਰ ਦੀ ਵਪਾਰਕ ਕਾਰੀਗਰ ਵਸੋਂ ਤੇ ਕਿਸੇ ਹੱਦ ਤੱਕ ਕਿਸਾਨੀ ਦੀ ਸਮਾਜੀ ਰਾਜਨੀਤਿਕ ਤੇ ਧਾਰਮਿਕ ਸਦਾਚਾਰਿਕ ਵਿਚਾਰ ਦੀ ਪ੍ਰਣਾਲੀ ਸੀ।[9]

ਇਸ ਤਰ੍ਹਾਂ ਧਾਰਮਿਕ ਲਹਿਰਾਂ ਦੇ ਤੱਤ ਬਾਰੇ ਜਾਣ ਕੇ ਨਿਸ਼ਚੇ ਨਾਲ ਕਿਹਾ ਜਾ ਸਕਦਾ ਹੈ ਕਿ ਹਰ ਧਾਰਮਿਕ ਲਹਿਰ ਵਸਤੂ-ਰੂਪ ਵਿਚ ਆਪਣੇ ਜੁਗ ਦੇ ਮੁਹਾਵਰੇ ਰਾਹੀਂ ਸਮਾਜਿਕ ਯਥਾਰਥ ਨੂੰ ਅੱਕਸ ਰਹੀਂ ਹੁੰਦੀ ਹੈ ਇਸ ਸੰਬੰਧ ਵਿਚ ਜਰਮਨ ਬਾਦਸ਼ਾਹ ਵਿਲੀਹਮ ਕੈਸਰ ਦਾ ਕਥਨ ਬਿਲਕੁਲ ਢਕਵਾਂ ਹੈ ਕਿ 'ਸਾਰੀਆਂ ਧਾਰਮਿਕ ਲਹਿਰਾਂ ਅਸਲੀਅਤ ਵਿਚ ਰਾਜਨੀਤਕ ਲਹਿਰਾਂ ਹੀ ਹੁੰਦੀਆਂ ਹਨ।[10]

ਭਗਤਾਂ ਨੇ ਉਸ ਸਮੇਂ ਦੀ ਸਮਾਜਿਕ ਦਸ਼ਾ ਦਾ ਸੁੰਦਰ ਸਾਹਿਤਕ ਚਿੱਤਰ ਅਧਿਆਤਮਿਕ ਮੁਹਾਵਰੇ ਰਾਹੀਂ ਪੇਸ਼ ਕੀਤਾ ਹੈ।[10] ਤੱਤ-ਰੂਪ ਵਿਚ ਇਹ ਉਸ ਸਮੇਂ ਦੀ

ਸਮਾਜਿਕ ਅਤੇ ਰਾਜਨੀਤਕ ਅਵਸਥਾ ਦੀ ਆਲੋਚਨਾ ਹੈ ਇਸੇ ਕਾਰਣ ਹੀ ਲੋਟੂ ਸ਼੍ਰੇਣੀਆਂ ਅਤੇ ਰਜਵਾੜਸ਼ਾਹੀ ਦੇ ਹਿਤ ਪੂਰਣ ਵਾਲੇ ਬ੍ਰਾਹਮਣਾਂ ਅਤੇ ਕਾਜ਼ੀਆਂ ਨੂੰ ਉਨ੍ਹਾਂ ਨੇ ਦੋਹੇਂ ਹੱਥੀਂ ਲਿਆ ਹੈ। ਧਰਮ ਦੇ ਇਨ੍ਹਾਂ ਪ੍ਰਤੀਨਿਧਾਂ ਵਲੋਂ ਕੀਤੇ ਕੁਕਰਮਾਂ ਦਾ ਪਰਦਾ ਫਾਸ਼ ਕਰਦਿਆਂ ਉਨ੍ਹਾਂ ਨੂੰ ਸਹੀ ਰੂਪ ਵਿਚ ਬ੍ਰਾਹਮਣ ਅਤੇ ਸਹੀ ਰੂਪ ਵਿਚ ਮੁਸਲਮਾਨ ਬਣਨ ਦਾ ਸੰਦੇਸ਼ ਦਿੱਤਾ ਹੈ।

ਭਗਤ ਬਾਣੀ ਨੇ ਭਾਵੇਂ ਮੁਹਾਵਰੇ ਵਜੋਂ ਅਧਿਆਤਮਿਕ ਵਿਚਾਰਾਂ ਦਾ ਹੀ ਪ੍ਰਤਿਪਾਦਨ ਕੀਤਾ ਗਿਆ ਹੈ, ਪਰ ਵਸਤੂ-ਰੂਪ ਵਿਚ ਉਸ ਸਮੇਂ ਦੇ ਦਲਿਤ ਵਰਗਾਂ ਦੀ ਅਗਵਾਈ ਕੀਤੀ ਗਈ ਹੈ ਅਤੇ ਬਾਣੀ ਉਸ ਸਮੇਂ ਦੇ ਦਲਿਤ ਵਰਗਾਂ ਲਈ ਇਕ ਵਿਚਾਰਧਾਰਕ ਹਥਿਆਰ ਵਜੋਂ ਆਸਰਾ ਬਣੀ ਹੈ। ਇਹੀ ਕਾਰਣ ਹੈ ਕਿ ਭਗਤਾਂ ਦੀ ਬਾਣੀ ਦਾ ਪੰਜਾਬੀ ਸਾਹਿਤ-ਖੇਤਰ ਵਿਚ ਸਥਾਨ, ਇੰਨੇ ਸਮੇਂ ਬਾਅਦ ਵੀ ਹੋਰ ਉੱਚਾ ਅਤੇ ਸਤਿਕਾਰ-ਯੁਕਤ ਹੋਇਆ ਹੈ। ਸੰਤ ਸਿੰਘ ਸੇਖੋਂ ਦੇ ਗੁਰੂ ਨਾਨਕ ਬਾਣੀ ਸੰਬੰਧੀ ਕਹੇ ਵਿਚਾਰ ਭਗਤ ਬਾਣੀ ਤੇ ਵੀ ਪੂਰੇ ਢੁਕਦੇ ਹਨ:

ਗੁਰਬਾਣੀ ਵਿਚ ਇਹ ਖ਼ੂਬੀ ਹੈ ਕਿ ਇਕ ਪਾਸੇ ਇਹ ਬਹੁਤਾ ਕਿਸੇ ਰਾਜਾ ਸ਼੍ਰੇਣੀ ਦੀ ਸਾਥੀ ਨਹੀਂ ਬਣਦੀ ਤੇ ਦੂਜੇ ਪਾਸੇ ਇਹ ਮਨੁੱਖੀ ਚੇਤਨਤਾ ਦੁਆਲੇ ਕੋਈ ਤਕੜਾ ਸੁਪਨ-ਜਾਲ ਨਹੀਂ ਉਣਦੀ ਖ਼ਾਸ ਕਰਕੇ ਗੁਰੂ ਨਾਨਕ ਦੀ ਬਾਣੀ।[12]

ਕਿਸੇ ਵੀ ਸਮਾਜ ਦਾ ਅਧਿਆਤਮਵਾਦ ਡੂੰਘੀ ਤਰ੍ਹਾਂ ਉਸ ਦੀ ਆਰਿਥਕ ਨੀਂਹ ਜਾਂ ਆਸਾਰ ਨਾਲ ਜੁੜਿਆ ਹੁੰਦਾ ਹੈ। ਅਧਿਆਤਮਕ ਵਿਚਾਰਾਂ ਵਿਚ ਕਿਸੇ ਸਮੇਂ ਦੇ ਸਮਾਜਿਕ ਅਤੇ ਰਾਜਨੀਤਿਕ ਹਾਲਤ ਦਾ ਪ੍ਰਤਿਬਿੰਬ ਕਿਵੇਂ ਮਿਲਦਾ ਹੈ। ਇਸ ਸੰਬੰਧ ਵਿਚ ਕਿਸੇ ਵੀ ਸਮੇਂ ਦੀ ਅਧਿਆਤਮਵਾਦੀ ਵਿਚਾਰਧਾਰਾ ਵਿਚ ਪੇਸ਼ 'ਬ੍ਰਹਮਾ' ਦੇ ਸੰਕਲਪ ਅਤੇ ਸਰੂਪ ਅਤੇ ਉਸ ਸਮੇਂ ਦੇ ਰਾਜੇ ਦੀ ਰਾਜਨੀਤਕ ਸਥਿਤੀ ਵਿਚ ਮਿਲਦੀ ਤੱਤਰੂਪਤਾ ਬਹੁਤ ਸੂਖ਼ਮ ਅਤੇ ਡੂੰਘੀ ਹੁੰਦੀ ਹੈ, ਜਿਵੇਂ ਪੁਰਾਤਨ ਸਮੇਂ ਵਿਚ, ਜਦੋਂ ਮਨੁੱਖੀ ਸੂਝ ਵਧੇਰੇ ਵਿਕਸਿਤ ਨਹੀਂ ਹੋਈ ਸੀ। ਮਨੁੱਖ ਪ੍ਰਾਕ੍ਰਿਤਕ ਸ਼ਕਤੀਆਂ ਅੱਗ, ਹਵਾ ਪਾਣੀ ਤੇ ਸੱਪਾਂ ਆਦਿ ਦੀ ਪੂਜਾ ਕਰਦਾ ਸੀ। ਇਸੇ ਤਰ੍ਹਾਂ ਹੀ ਗੁਲਾਮ ਅਤੇ ਕਬੀਲਾ-ਯੁੱਗ ਵਿਚ ਬਹੁਤ-ਦੇਵ ਪੂਜਾ, ਰਾਜਨੀਤਿਕ ਤੌਰ ਤੇ ਵੇਖਿਆ ਛੋਟੇ ਛੋਟੇ ਕਬੀਲਿਆਂ ਤੇ ਕਾਬਜ਼ ਹਾਕਮਾਂ ਦਾ ਹੀ ਸਮਾਜਿਕ ਪ੍ਰਤੀਬਿੰਬ ਸੀ। ਇਕ ਈਸ਼ਵਰਵਾਦੀ ਜਾਗੀਰਦਾਰੀ ਦੇ ਸੰਗਠਿਤ ਹੋ ਕੇ ਇਕ ਕੰਮੀ ਆਗੂ ਨੂੰ ਹੋਂਦ ਵਿਚ ਲਿਆਉਣ ਦਾ ਰਾਜਨੀਤਿਕ ਪ੍ਰਤੀਬਿੰਬ ਹੈ। ਸੰਤ ਸਿੰਘ ਸੇਖੋਂ ਇਹੀ ਵਿਚਾਰ ਪ੍ਰਗਟ ਕਰਦੇ ਲਿਖਦੇ ਹਨ:

ਅਧਿਆਤਮਕ ਸਚਾਈ ਸਮਾਜਕ ਪ੍ਰਬੰਧ ਦਾ ਹੀ ਇਕ ਸੂਖ਼ਮ ਰੂਪ ਹੈ, ਸਮਾਜਕ ਪ੍ਰਬੰਧ ਵਿਚ ਰਾਜਾ-ਸ਼੍ਰੇਣੀ ਦੀ ਦਸ਼ਾ ਦੇ ਅਨੁਕੂਲ ਉਸ ਦਾ ਅਧਿਆਤਮਵਾਦ ਬਣਦਾ ਰਿਹਾ ਹੈ।[13]

ਕਲਾਕਾਰ ਦੀ ਵਡਿਆਈ ਇਸ ਗੱਲ ਵਿਚ ਨਹੀਂ ਕਿ ਉਹ ਕੀ ਕਹਿੰਦਾ ਹੈ ਅਤੇ ਕਿੰਨੇ ਭਾਵ-ਪੂਰਣ ਢੰਗ ਨਾਲ ਕਹਿੰਦਾ ਹੈ, ਸਗੋਂ ਉਸ ਦੀ ਅਸਲ ਵਡਿਆਈ ਉਸ ਦੀ ਰਚਨਾ ਦੇ ਸਮਾਜਿਕ ਤੌਰ ਤੇ ਸਾਰਥਕ ਅਤੇ ਲੋਕ-ਹਿਤੈਸ਼ੀ ਹੋਣ ਵਿਚ ਹੈ। ਉਸ ਦੀ ਰਚਨਾ ਕਿਨ੍ਹਾ ਲੋਕਾਂ ਦੀ ਸੇਵਾ ਕਰਦੀ ਹੈ ? ਉਹ ਕਲਾਕਾਰ ਜਾਂ ਕਵੀ ਜਿਨ੍ਹਾਂ ਕੀਮਤਾਂ ਦਾ ਪ੍ਰਗਟਾਵਾ ਆਪਣੀ ਰਚਨਾ ਵਿਚ ਕਰਦਾ ਹੈ, ਉਹ ਅੰਤਿਮ ਰੂਪ ਵਿਚ ਜੀਵਨ-ਦ੍ਰਿਸ਼ਟੀਕੋਣ ਵਜੋਂ ਕਿਸ

ਜਮਾਤ ਦੀ ਸੇਵਾ ਕਰਦਾ ਹੈ ? ਕੀ ਉਹ ਜਮਾਤ ਸਮਾਜ ਦੇ ਵਿਕਾਸ ਲਈ ਉਸਾਰੂ ਰੋਲ ਅਦਾ ਕਰਦੀ ਹੈ ਜਾਂ ਢਾਹੂ ਅਤੇ ਪਿਛਾਂਹ ਖਿਚੂ ? ਕਲਾਕਾਰਾਂ ਅਤੇ ਸਾਹਿਤਕਾਰਾਂ ਦੇ ਇਸ ਰੋਲ ਬਾਰੇ ਸੰਤ ਸਿੰਘ ਸੇਖੋਂ ਨੇ ਠੀਕ ਕਿਹਾ ਹੈ:

"ਸਮਾਜ ਕਲਾਕਾਰ ਲਈ ਨਹੀਂ ਬਣਿਆ ਪ੍ਰੰਤੂ ਕਲਾਕਾਰ ਸਮਾਜ ਲਈ ਬਣਿਆ ਹੈ, ਕਲਾ ਨੂੰ ਲਾਜ਼ਮੀ ਤੌਰ ਤੇ ਮਨੁੱਖੀ ਚੇਤਨਾ ਦੇ ਵਿਕਾਸ ਅਤੇ ਸਮਾਜਿਕ ਪ੍ਰਬੰਧ ਦੀ ਬਿਹਤਰੀ ਵਾਸਤੇ ਯਤਨਸ਼ੀਲ ਹੋਣਾ ਚਾਹੀਦਾ ਹੈ।[14]

ਕਈ ਕੱਟੜ-ਪੰਥੀ ਮਾਰਕਸਵਾਦੀ ਧਰਮ ਦੀ ਬੇਕਿਰਕ ਆਲੋਚਨਾ ਕਰਦੇ ਨਹੀਂ ਥਕਦੇ, ਪਰ ਸਾਨੂੰ ਇਸ ਸਚਾਈ ਨੂੰ ਕਿਵੇਂ ਵੀ ਅੱਖੋਂ ਉਹਲੇ ਨਹੀਂ ਕਰਨਾ ਚਾਹੀਦਾ ਕਿ ਧਰਮ ਸਮਾਜਿਕ ਵਿਕਾਸ ਦੇ ਇਕ ਵਿਸ਼ੇਸ਼ ਦੌਰ ਦੀ ਲਾਜ਼ਮੀ ਉਪਜ ਹੈ। ਜੇਕਰ ਅਸੀਂ ਧਰਮ ਦੀ ਉਤਪਤੀ ਅਤੇ ਇਸ ਦੇ ਸਮਾਜਿਕ ਰੋਲ ਨੂੰ ਠੀਕ ਇਤਿਹਾਸਕ ਪਰਿਪੇਖ ਵਿਚ ਰਖਕੇ ਨਹੀਂ ਦੇਖਾਂਗੇ, ਤਾਂ ਲਾਜ਼ਮੀ ਤੌਰ ਤੇ ਸਾਡੇ ਸਿੱਟੇ ਅੰਦਰਮੁਖੀ ਅਤੇ ਅਣ-ਵਿਗਿਆਨਕ ਹੋਣਗੇ। ਧਰਮ ਕਿਸੇ ਵੀ ਸਮਾਜ ਵਿਚ ਸਥਾਪਿਤ ਜਮਾਤ ਦੀ ਵਿਚਾਰਧਾਰਾ ਦਾ ਅਨੁਸਾਰੀ ਹੀ ਹੁੰਦਾ ਹੈ। ਇਸ ਸਥਾਪਿਤ ਵਿਚਾਰਧਾਰਾ ਅਤੇ ਜਮਾਤ ਦਾ, ਵਿਰੋਧੀ ਜਮਾਤ ਵਲੋਂ ਕਈ ਧਰਾਤਲਾਂ ਤੇ ਵਿਰੋਧ ਕੀਤਾ ਜਾਂਦਾ ਹੈ। ਧਰਮ ਦਾ ਉਹ ਰੂਪ ਜੋ ਸਥਾਪਿਤ ਸਮਾਜਿਕ ਸੰਬੰਧਾਂ ਤੇ ਰਾਜਾ-ਸ਼੍ਰੇਣੀ ਨੂੰ ਧਰਤੀ ਉੱਪਰ ਰੱਬ ਦੇ ਪ੍ਰਤੀਨਿਧ ਵਜੋਂ ਪ੍ਰੇਸ਼ ਕਰਦਾ ਹੈ, ਅੰਤਿਮ ਰੂਪ ਵਿੱਚ ਲਹੂ-ਪੀਣੀ ਜਮਾਤ ਦੇ ਹਥਿਆਰ ਵਜੋਂ ਕੰਮ ਕਰ ਰਿਹਾ ਹੁੰਦਾ ਹੈ। ਇਸ ਤਰ੍ਹਾਂ ਦੇ ਧਰਮ ਬਾਰੇ ਚੌਕਸ ਕਰਦਿਆਂ ਲੈਨਿਨ ਲਿਖਦਾ ਹੈ:

ਉਹ ਲੋਕ ਜੋ ਤਮਾਮ ਉਮਰ ਹੱਡ-ਭੰਨਵੀਂ ਕਮਾਈ ਕਰਦੇ ਅਤੇ ਤੰਗੀਆਂ ਵਿਚ ਜਿਉਂਦੇ ਹਨ, ਧਰਮ ਉਨ੍ਹਾਂ ਨੂੰ ਸਬਰ ਕਰਨ ਅਤੇ ਭਾਣਾ-ਮੰਨਣ ਵਾਲੇ ਬਣਨ ਦੀ ਸਿੱਖਿਆ ਦਿੰਦਾ ਹੈ, ਉਨ੍ਹਾਂ ਨੂੰ ਸਵਰਗ ਦੇ ਲਾਰੇ ਤੇ ਜਿਊਣ ਅਤੇ ਇਸ ਵਿਚੋਂ ਤੱਸਲੀ ਲੱਭਣ ਦੀ ਸਿੱਖਿਆ ਵੀ ਦਿੰਦਾ ਹੈ।[15]

ਇਸ ਤਰ੍ਹਾਂ ਦੀਆਂ ਅਧਿਆਤਮਿਕ ਕਦਰਾਂ ਦੇ ਉਲਟ ਇਕ ਅਜਿਹਾ ਧਰਮ ਹੈ ਜੋ ਲੁੱਟੇ ਜਾ ਰਹੇ ਲੋਕਾਂ ਨੂੰ ਇਕ ਐਸੇ ਰੱਬ ਤੇ ਵਿਸ਼ਵਾਸ ਕਰਨ ਦਾ ਸੱਦਾ ਦਿੰਦਾ ਹੈ। ਜੋ ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈ ਜਿਸ ਦੇ ਨਾਮ ਸਿਮਰਨ ਨਾਲ ਮਨੁੱਖ ਇਸ ਜਨਮ ਵਿਚ ਮੁਕਤੀ ਪ੍ਰਾਪਤ ਕਰਦਾ ਹੈ।[16] ਜੋ ਮਨੁੱਖ ਨੂੰ ਸਮਾਧੀ ਲਾਕੇ ਸਮਾਜ ਨਾਲੋਂ ਆਪਣੇ ਆਪ ਨੂੰ ਨਿਖੇੜ ਲੈਣ ਤੇ ਕਰਮ ਖੇਤਰ ਤੋਂ ਭਜਣ ਦਾ ਸੰਦੇਸ਼ ਨਹੀਂ ਦਿੰਦਾ[17] ਸਗੋਂ ਸੰਸਾਰ ਦੀ ਮਾਇਆ ਵਿਚ ਰਹਿੰਦਿਆਂ ਇਸ ਦੇ ਬੁਰੇ ਅਸਰ ਤੋਂ ਨਿਰਲੇਪ ਰਹਿਣ, ਕਿਰਤ ਕਰਨ, ਨਾਮ ਜਪਣ ਅਤੇ ਗ੍ਰਹਿਸਥ-ਜੀਵਨ ਜੀਉਣ ਦਾ ਸੰਦੇਸ਼ ਦਿੰਦਾ ਹੈ।

ਨਾਮਾ ਕਹੇ ਤਿਲੋਚਨਾ, ਮੁਖ ਤੇ ਰਾਮੁ ਸੰਮਾਲਿ॥
ਹਾਥ ਪਾਉ ਕਰਿ ਕਾਮੁ ਸਭੁ, ਚੀਤੁ ਨਿਰੰਜਨ ਨਾਲਿ॥

(ਸ਼ਲੋਕ 213, ਆਦਿ ਗ੍ਰੰਥ, ਪੰਨਾ 1376)

ਅਜਿਹਾ ਧਰਮ ਸਥਾਪਿਤ ਜਮਾਤ ਦੇ ਧਰਮ, ਸਭਿਆਚਾਰ ਨੈਤਿਕਤਾ ਆਦਿ ਨੂੰ ਢਾਹਕੇ ਇਕ ਨਵੇਂ ਵਿਚਾਰਧਾਰਕ ਉਸਾਰ ਦੀ ਸਿਰਜਣਾ ਕਰਦਾ ਹੈ ਅਜਿਹਾ ਧਰਮ ਹੀ ਮਿਹਨਤਕਸ਼ ਲੋਕਾਂ ਦਾ ਧਰਮ ਹੁੰਦਾ ਹੈ ਜੋ ਉਨ੍ਹਾਂ ਨੂੰ ਹੱਕ, ਸੱਚ ਅਤੇ ਇਨਸਾਫ਼ ਲਈ ਜੂਝਣ ਦਾ ਸੰਦੇਸ਼ ਦਿੰਦਾ ਹੈ। ਇਕ ਪਰਮਾਤਮਾ ਬਿਨਾ ਕਿਸੇ ਅੱਗੇ ਨਾ ਝੁਕਣ ਦੀ ਸਿੱਖਿਆ ਵੀ

ਦਿੰਦਾ ਹੈ।[18] ਇਸ ਤਰ੍ਹਾਂ ਇਹ ਧਰਮ ਆਪਣੇ ਅਧਿਆਤਮਿਕ ਮੁਹਾਵਰੇ ਰਾਹੀਂ ਸਥਾਪਿਤ ਪ੍ਰਬੰਧ ਨੂੰ ਨਕਾਰਦਾ ਅਤੇ ਤੋੜਦਾ ਰਿਹਾ ਹੈ।

ਪ੍ਰਭੂ-ਪ੍ਰਾਪਤੀ ਲਈ ਭਗਤਾਂ ਨੇ ਦਿਖਾਵੇ ਦੇ ਕਰਮ-ਕਾਂਡਾਂ ਅਤੇ ਬ੍ਰਹਮਣਾਂ ਜਾਂ ਕਾਜ਼ੀਆਂ ਦੀ ਧਾਰਮਿਕ ਅਗਵਾਈ ਨੂੰ ਸਵੀਕਾਰ ਨਹੀਂ ਕੀਤਾ। ਉਨ੍ਹਾਂ ਆਪਣੇ ਸਮੇਂ ਧਰਮ ਵਿਚ ਗਿਰਾਵਟ ਲਿਆਉਣ ਵਾਲੇ ਅਤੇ ਇਸ ਦੀ ਸਮਾਜਿਕ ਮਹੱਤਾ ਨੂੰ ਨਾ ਸਮਝਣ ਵਾਲੇ ਧਾਰਮਿਕ ਆਗੂਆਂ ਦੀ ਸਖ਼ਤ-ਸ਼ਬਦਾਂ ਵਿਚ ਆਲੋਚਨਾ ਕੀਤੀ ਹੈ। ਉਨ੍ਹਾਂ ਆਪਣੇ ਸਮੇਂ ਮੁਸਲਮਾਨਾਂ, ਬ੍ਰਾਹਮਣਾਂ ਅਤੇ ਜੋਗੀਆਂ ਨੂੰ ਸਹੀ ਅਰਥਾਂ ਵਿਚ ਨੇਕ ਅਤੇ ਧਾਰਮਿਕ ਮਨੁੱਖ ਬਣਨ ਦੀ ਸਿਖਿਆ ਦਿੱਤੀ। ਹਿੰਦੂਆਂ ਜਾਂ ਮੁਸਲਮਾਨਾਂ ਨੂੰ ਉਨ੍ਹਾਂ ਨੇ ਧਰਮ ਬਦਲੀ ਕਰਨ ਲਈ ਨਹੀਂ, ਸਗੋਂ ਸੁਚੱਜੀਆਂ ਧਾਰਮਿਕ ਕਦਰਾਂ ਨੂੰ ਗ੍ਰਹਿਣ ਕਰਨ ਦੀ ਸਿੱਖਿਆ ਦਿੱਤੀ ਹੈ।

ਭਗਤਾਂ ਨੇ ਨਾਮ ਜਪਣਾ ਸਿਰਫ਼ ਅੱਖਾਂ ਮੀਟ ਕੇ ਰੱਬ ਰੱਬ ਕਰਨਾ ਨਹੀਂ, ਸਗੋਂ ਇਹ ਤਾਂ ਇਕ ਪੂਰਣ ਜੀਵਨ ਜਾਂਚ ਹੈ। ਨਾਮ ਸਿਮਰਨ ਦੀ ਪੌੜੀ ਦਾ ਪਹਿਲਾ ਡੰਡਾ ਕੇਵਲ ਜ਼ਬਾਨ ਨੂੰ ਸ਼ਬਦ ਨਾਲ ਜੋੜਨ ਦਾ ਹੈ, ਅਸਲੀ ਅਵਸਥਾ ਵਿਚ ਧਿਆਨ ਸ਼ਬਦ ਦੇ ਅਰਥਾਂ ਨਾਲ ਜੋੜਨਾ ਹੈ। ਇਹ ਮਾਰਗ ਪਵਿੱਤਰ ਹਨ। ਇਸ ਵਿਚ ਹਲਾਲ ਅਤੇ ਹਰਾਮ ਦੀ ਪਛਾਣ ਕਰਨੀ ਅਤਿ ਆਵੱਸ਼ਕ ਹੈ। ਇਉਂ ਨਾਮ ਜਪ ਕੇ ਅਤੇ ਉੱਤਮ ਕਰਮ ਕਰਕੇ ਹੀ ਮਨੁੱਖ ਸਮਾਜਿਕ ਅਤੇ ਆਤਮਿਕ ਤੌਰ ਤੇ ਮੁਕਤ ਹੋ ਸਕਦਾ ਹੈ। ਪ੍ਰੋ: ਕਿਸ਼ਨ ਸਿੰਘ ਅਨੁਸਾਰ , "ਸਿਆਸੀ ਬੋਲੀ ਵਿਚ ਕਹਿਣਾ ਹੋਵੇ ਰੱਬ ਤੇ ਨਾਮ ਵਿਚ ਸਮਾਜਿਕ ਵਸਤੂ ਮਨੁੱਖੀ ਆਜ਼ਾਦੀ ਦੀ ਹੈ।[19]

ਭਗਤਾਂ ਨੇ ਬ੍ਰਾਹਮਣ ਅਤੇ ਪਰੋਹਿਤ ਸ਼੍ਰੇਣੀ ਵਲੋਂ ਖੜੀ ਕੀਤੀ ਜ਼ਾਤ-ਪਾਤ ਦੀ ਦੀਵਾਰ ਦੀ ਵੀ ਨਿੰਦਿਆ ਕੀਤੀ ਹੈ।[20] ਉਨ੍ਹਾਂ ਨੇ ਕਿਹਾ ਕਿ ਉਸ ਦੇ ਦਰਬਾਰ ਵਿਚ ਨਿਬੇੜਾ ਜ਼ਾਤ-ਪਾਤ ਅਤੇ ਸਮਾਜਿਕ ਰੁਤਬੇ ਨਾਲ ਨਹੀਂ, ਸਗੋਂ ਮਨੁੱਖ ਦੇ ਸਮਾਜ ਵਿਚ ਕੀਤੇ ਕਰਮਾਂ ਅਤੇ ਨਾਮ ਦੇ ਸਿਮਰਨ ਦੇ ਆਧਾਰ ਤੇ ਹੋਵੇਗਾ। ਭਗਤਾਂ ਦਾ ਮਤ ਸੀ ਕਿ ਪਰਮਾਤਮਾ ਸਾਰਿਆਂ ਵਿਚ ਵਸਦਾ ਹੈ ਇਸੇ ਕਰਕੇ ਸਾਰੇ ਮਨੁੱਖ ਬਰਾਬਰ ਹਨ ਕਿਉਂਕਿ ਉਨ੍ਹਾਂ ਸਭਨਾਂ ਵਿਚ ਇਕ ਹੀ ਪ੍ਰਭੂ ਦੀ ਜੋਤ ਜਗਦੀ ਹੈ। ਇਸ ਤਰ੍ਹਾਂ ਉਨ੍ਹਾਂ ਜਾਤ ਪਾਤ ਦੀ ਸਮਾਜਿਕ ਸੰਸਥਾ ਦੀ ਆਲੋਚਨਾ ਕੀਤੀ ਅਤੇ ਕਿਹਾ ਕਿ ਪਰਮਾਤਮਾ ਦੇ ਦਰਬਾਰ ਵਿਚ ਕੋਈ ਵੱਡਾ ਜਾਂ ਛੋਟਾ ਨਹੀਂ। ਇਉਂ ਉਨ੍ਹਾਂ ਆਪਣੀ ਬਾਣੀ ਰਾਹੀਂ ਸਮਾਜਿਕ ਅਤੇ ਰਾਜਨੀਤਕ ਬਰਾਬਰੀ ਅਤੇ ਮਨੁੱਖੀ ਭਾਈਚਾਰੇ ਦਾ ਸੰਦੇਸ਼ ਦਿੱਤਾ ਹੈ। ਪ੍ਰੋ. ਕਿਸ਼ਨ ਸਿੰਘ ਦੇ ਵਿਚਾਰ ਅਨੁਸਾਰ

ਰੱਬ ਦੀ ਜੋਤ ਦੇ ਹਰ ਇਕ ਵਿਚ ਵਸਣ ਦੇ ਸਿਧਾਂਤ ਦਾ ਮਤਲਬ ਮਨੁੱਖੀ ਬ੍ਰਾਦਰੀ ਹੈ। ਇਹ ਸਿਧਾਂਤ ਸਮਾਜ ਵਿਚ ਉਚ-ਨੀਚ ਪੈਦਾ ਕਰਦੀਆਂ ਸੰਸਥਾਵਾਂ ਤੇ ਉਨ੍ਹਾਂ ਦੇ ਕਰਤੱਵ ਨੂੰ ਕਟਦਾ ਹੈ।[21]

ਭਗਤਾਂ ਅਨੁਸਾਰ ਉਹ ਮਨੁੱਖ ਹੀ ਸੂਰਮਾ ਹੈ ਜੋ ਪ੍ਰੋਲਿਤਾਰੀ (ਇਹ ਸ਼ਬਦ ਨਹੀਂ ਸੀ-ਸ਼ਬਦ ਦੇ ਅਰਥ ਮੌਜੂਦ ਸਨ) ਵਰਗ ਦੀ ਖ਼ਾਤਰ ਲੜਦਾ ਹੈ, ਉਨ੍ਹਾਂ ਵਾਸਤੇ ਲੜਦਾ ਲੜਦਾ ਟੋਟੇ ਟੋਟੇ ਹੋ ਮਰਦਾ ਹੈ, ਪਰ ਲੜਾਈ ਦਾ ਮੈਦਾਨ ਨਹੀਂ ਛੱਡਦਾ, ਪੈਰ ਪਿਛਾਂਹ ਨਹੀਂ ਹਟਾਂਦਾ, ਆਪਣੀ ਜਿੰਦ ਬਚਾਉਣ ਦੀ ਖ਼ਾਤਰ ਪ੍ਰੋਲਿਤਾਰੀ ਵਰਗ ਦੀ ਫੜੀ ਬਾਂਹ ਨਹੀਂ ਛੱਡਦਾ। ਸਰਮਾਏਦਾਰਾਂ ਵਲੋਂ ਗਿਲਾ ਕਰਨ ਤੇ ਉਸ ਨੂੰ ਦਲੇਰ ਹੋ ਕੇ ਖੱਰਾ ਉੱਤਰ ਦੇਣਾ ਕਿ ਤੇਰੇ ਨਾਲੋਂ ਮੈਨੂੰ ਉਹ ਪ੍ਰੋਲਿਤਾਰੀ ਵਰਗ ਚੰਗਾ ਹੈ, ਜਿਸ ਦੇ ਅੰਦਰ ਰੱਬ ਦਾ ਪਿਆਰ ਹੈ। ਇਹ ਕੰਮ ਕਿਸੇ ਵਿਰਲੇ ਸੂਰਮੇ ਦਾ ਹੀ ਹੈ, ਹਰੇਕ ਨੂੰ ਇਹ ਹਿੰਮਤ ਨਹੀਂ ਪੈ ਸਕਦੀ।

ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ, ਕਬਹੂ ਨਾ ਛਾਡੈ ਖੇਤੁ ॥
(ਰਾਗ ਮਾਰੂ, ਆਦਿ ਗ੍ਰੰਥ, ਪੰਨਾ 1105)

ਭਗਤ ਬਾਣੀ ਵਿਚ ਇੱਕ ਐਸੇ ਸਮਾਜਿਕ ਮਨੁੱਖ ਦਾ ਤਸੱਵਰ ਹੈ ਜਿਸ ਨੂੰ ਉਹ ਆਪਣੀ ਸ਼ਬਦਾਵਲੀ ਵਿਚ 'ਭਗਤ' ਕਹਿੰਦੇ ਹਨ। ਇਹ ਭਗਤ ਸਮਾਜ ਵਿਚ ਤੇ ਖ਼ਾਸ ਕਰਕੇ ਲੁਟੀ ਜਾ ਰਹੀ ਸ਼੍ਰੇਣੀ ਵਿਚ ਉਠ ਰਹੀ ਨਵੀਂ ਜਮਾਤੀ ਚੇਤਨਤਾ ਦਾ ਪ੍ਰਤਿਨਿਧ ਰੂਪ ਹੈ ਜੋ ਪ੍ਰਚਲਿਤ ਵਿਚਾਰਧਾਰਾ ਜਾਂ ਸਾਮੰਤਸ਼ਾਹੀ ਦੇ ਵਿਰੁੱਧ ਲੜਦਾ ਹੈ। ਇਉਂ ਭਗਤਾਂ ਦੀਆਂ ਅਧਿਆਤਮਿਕ ਕੀਮਤਾਂ ਅੰਤਿਮ ਰੂਪ ਵਿਚ ਸਮਾਜਿਕ ਵਸਤੂ ਵਜੋਂ ਉਸ ਦੀ ਸਾਮੰਤਸ਼ਾਹੀ ਤੇ ਜਾਗੀਰਦਾਰੀ-ਜੀਵਨ-ਕੀਮਤਾਂ ਦੇ ਵਿਰੁੱਧ ਲੜਦਾ ਹੈ। ਜਿਤ ਅੰਤ ਵਿਚ ਭਗਤ ਦੀ ਹੁੰਦੀ ਹੈ। ਭਗਤਾਂ ਨੇ ਕ੍ਰਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਦੇ ਜੀਵਨ ਢੰਗ ਨੂੰ ਕੱਟਕੇ, ਸ਼ੀਲ, ਸੰਜਮ, ਦਇਆ, ਸੰਤੋਖ ਅਤੇ ਨਿਮਰਤਾ ਦਾ ਰਾਹ ਲੋਕਾਂ ਅੱਗੇ ਰਖਿਆ। ਇਉਂ ਉਨ੍ਹਾਂ ਨੇ ਪੁਰਾਣੀ ਸਭਿਅਤਾ ਨੂੰ ਢਾਹਕੇ ਨਵੇਂ ਸਮਾਜ ਅਤੇ ਨਵੇਂ ਮਨੁੱਖ ਦੀ ਸਿਰਜਨਾ ਦਾ ਮਹਾਨ ਕਾਰਜ ਆਰੰਭ ਕੀਤਾ।

ਭਗਤਾਂ ਦੀ ਸਿੱਖਿਆ ਆਪਣੇ ਰੂਪ ਵਿੱਚ ਧਾਰਮਿਕ ਰਹੱਸਵਾਦੀ। ਪਰ ਆਪਣੇ ਤੱਤ ਵਿਚ ਸਾਮੰਤ-ਵਿਰੋਧੀ ਸੀ। ਲੋਕਾਂ ਵਿਚ ਇਸ ਦੀ ਪ੍ਰਵਾਨਗੀ ਭਾਰਤ ਵਿਚ ਸਮਾਜਿਕ ਵਿਰੋਧਤਾਵਾਂ ਦੇ ਤੀਖਣ ਹੋਣ ਦੀ ਗਵਾਹੀ ਭਰਦੀ ਹੈ। ਉਨ੍ਹਾਂ ਦੀ ਬਾਣੀ ਨਾ ਸਿਰਫ਼ ਸਾਂਝੇ ਹਿੰਦੂ ਮੁਸਲਿਮ ਸਭਿਆਚਾਰ ਦੀ ਹੀ ਸੀ, ਸਗੋਂ ਪੈਦਾ ਹੋ ਰਹੇ ਸਾਮੰਤ ਵਿਰੋਧੀ ਸਭਿਆਚਾਰ ਦਾ ਵੀ ਹਿੱਸਾ ਬਣ ਗਈ, ਜਿਹੜਾ ਸਾਮੰਤ-ਪੁਜਾਰੀ ਸਭਿਆਚਾਰ ਦੇ ਮੁਕਾਬਲੇ ਉੱਤੇ ਆਪਣੇ ਆਪ ਨੂੰ ਖੜਾ ਕਰ ਰਿਹਾ ਸੀ, ਬਾਵਜੂਦ ਇਸ ਦੇ ਕਿ ਖ਼ੁਦ ਭਗਤਾਂ ਦੀ ਸਿੱਖਿਆ ਧਾਰਮਿਕ-ਸੰਸਾਰ ਦ੍ਰਿਸ਼ਟੀਕੋਣ ਦੀ ਸੀਮਾਂ ਤੋਂ ਬਾਹਰ ਨਹੀਂ ਸੀ ਜਾਂਦੀ।

ਭਗਤ ਇਸੇ ਸੰਸਾਰ ਵਿਚ ਮੁਕਤ ਹੋਣਾ ਲੋਚਦੇ ਹਨ। ਉਹ ਆਰਥਿਕ ਲੋੜਾਂ ਪੂਰੀਆਂ ਹੋਣ ਤੋਂ ਬਾਅਦ ਹੀ ਭਗਤ ਨੂੰ ਭਗਤੀ ਕਰਨ ਦੀ ਪ੍ਰੇਰਣਾ ਦਿੰਦੇ ਹਨ। ਲੋੜਾਂ ਪੂਰੀਆਂ ਹੋਣ ਬਾਅਦ ਹੀ ਭਗਤੀ ਕੀਤੀ ਜਾ ਸਕਦੀ ਹੈ। 'ਪੇਟ ਨਾ ਪਈਆਂ ਰੋਟੀਆਂ ਸਭੇ ਗੱਲਾਂ ਖੋਟੀਆਂ।' ਇਸੇ ਤਰ੍ਹਾਂ ਭਗਤ ਕਬੀਰ ਜੀ ਆਰਥਿਕ ਲੋੜਾਂ ਨੂੰ ਪਹਿਲ ਦਿੰਦੇ ਹੋਏ ਕਹਿੰਦੇ ਹਨ।

ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਆਪਨੀ ਲੀਜੈ ॥
ਹਉ ਮਾਗਉ ਸੰਤਨ ਰੇਨਾ ॥ ਮੈ ਨਾਹੀ ਕਿਸੀ ਕਾ ਦੇਨਾ ॥
(ਰਾਗ ਸੋਰਠਿ ਆਦਿ ਗ੍ਰੰਥ, ਪੰਨਾ 655)

ਸਮਾਜਿਕ ਚੇਤੰਨਤਾ ਉੱਤੇ ਸਮਾਜਿਕ ਹਸਤੀ ਦੀ ਪ੍ਰਧਾਨਤਾ ਇਤਿਹਾਸਕ ਪਦਾਰਥਵਾਦ ਦਾ ਬੁਨਿਆਦੀ, ਮੁਢਲਾ ਨੇਮ ਹੈ, ਪ੍ਰੰਤੂ ਸਮਾਜ ਦੇ ਜੀਵਨ ਦੇ ਨੇਮਾਂ ਨੂੰ ਸਮਝਣ ਲਈ ਹੋਰ ਅਗੇਰੇ ਜਾਣਾ ਅਤੇ ਉਸ ਢੰਗ ਨੂੰ ਉਜਾਗਰ ਕਰਨਾ ਮਹੱਤਵਪੂਰਨ ਗੱਲ ਹੈ ਜਿਸ ਨਾਲ ਸਮਾਜਿਕ ਹਸਤੀ, ਸਮਾਜ ਦਾ ਪਦਾਰਥਕ ਜੀਵਨ, ਸਮਾਜਿਕ ਚੇਤੰਨਤਾ, ਸਮਾਜ ਦੇ ਸਭਿਆਚਾਰ ਅਤੇ ਆਤਮਕ ਜੀਵਨ ਨੂੰ ਨਿਸਚਿਤ ਕਰਦਾ ਹੈ। ਸਮਾਜ ਦੇ ਜੀਵਨ ਵਿਚ ਅਤਿ ਦੀ ਵੰਨ-ਸੁਵੰਨਤਾ ਹੈ, ਇਸ ਨੂੰ ਸੁੰਗੋੜਕੇ ਖਾਲਸ ਆਰਥਿਕ ਪ੍ਰਬੰਧ ਤੱਕ ਨਹੀਂ ਲਿਆਂਦਾ ਜਾ ਸਕਦਾ ਅਤੇ ਨਿਰਸੰਦੇਹ ਇਹ ਮਨੁੱਖਾਂ ਵਿਚਕਾਰ ਆਰਥਿਕ, ਰਾਜਨੀਤਕ, ਸਦਾਚਾਰਕ,

ਕਾਨੂੰਨੀ ਅਤੇ ਦੂਜੇ ਸੰਬੰਧਾਂ ਦੀ ਇਕ ਜਟਿਲ ਪ੍ਰਸਪਰ ਅੰਤਰ ਸੰਬੰਧ ਬਣਾ ਨਿਬੜਦਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਪੂਰੇ ਇਤਿਹਾਸ ਵਿਚ ਸਮਾਜਿਕ ਵਿਚਾਰਾਂ, ਸਿਧਾਂਤਾਂ ਅਤੇ ਦ੍ਰਿਸ਼ਟੀਕੋਣਾਂ ਨੇ ਓੜਕ ਦਾ ਰੋਲ ਅਦਾ ਕੀਤਾ ਹੈ, ਕਿਉਂਕਿ ਉਹ ਸਮਾਜ ਦੀ ਆਰਥਿਕ ਬਣਤਰ ਨੂੰ ਪ੍ਰਤਿਬਿੰਬਤ ਕਰਦੇ ਹਨ, ਇਸ ਕਾਰਨ ਉਹ ਸਿੱਧਾ ਲੋਕਾਂ ਦੀ ਸਰਗਰਮੀ ਵਿਚ ਮਦਦ ਕਰਦੇ ਹਨ ਅਤੇ ਇਸ ਤਰ੍ਹਾਂ ਸਮਾਜ ਦੇ ਵਿਕਾਸ ਉੱਤੇ, ਇਸ ਦੇ ਆਰਥਿਕ ਵਿਕਾਸ ਸਮੇਤ ਪ੍ਰਭਾਵ ਪਾਉਂਦੇ ਹਨ।

ਨਿਰਸੰਦੇਹ ਵਿਚਾਰਾਂ ਅਤੇ ਸਿਧਾਂਤਾਂ ਦੀ ਮਹੱਤਤਾ ਵਿਚ ਓੜਕਾਂ ਦੀ ਭਿੰਨਤਾ ਹੈ, ਜਿਥੇ ਪ੍ਰਗਤੀਸ਼ੀਲ ਵਿਚਾਰ ਸਮਾਜਿਕ ਵਿਕਾਸ ਦੀ ਗਤੀ ਤਿੱਖੀ ਕਰਦੇ ਹਨ, ਉੱਥੇ ਪਿਛਾਂਹ ਖਿੱਚੂ ਵਿਚਾਰ, ਇਸ ਦੇ ਉਲਟ, ਇਸ ਨੂੰ ਰੋਕਣ ਦਾ ਕੰਮ ਕਰਦੇ ਹਨ। ਵਿਸ਼ੇਸ਼ ਵਿਚਾਰਾਂ ਦੀ ਅਗਵਾਈ ਲੈਕੇ ਮਨੁੱਖ ਇਕ ਦੂਜੇ ਨਾਲ ਵਿਚਾਰਧਾਰਮਕ ਸੰਬੰਧ ਸਥਾਪਤ ਕਰਦੇ ਹਨ, ਤਰ੍ਹਾਂ ਤਰ੍ਹਾਂ ਦੀਆਂ ਸਮਾਜਿਕ ਸੰਸਥਾਵਾਂ ਅਤੇ ਸੰਗਠਨਾਂ ਦੀ ਸਿਰਜਨਾ ਕਰਦੇ ਹਨ। ਸੋ ਵਿਚਾਰਧਾਰਕ ਸੰਬੰਧਾਂ ਅਤੇ ਸੰਸਥਾਵਾਂ ਦਾ ਵੀ ਆਰਥਿਕਤਾ ਉੱਤੇ ਪ੍ਰਭਾਵ ਪੈਂਦਾ ਹੈ। ਮਾਰਕਸ ਨੇ ਆਪਣੇ ਵਕਤ ਧਿਆਨ ਦੁਆਇਆ ਸੀ ਕਿ ਵਿਚਾਰ ਜਦੋਂ ਇਹਨਾਂ ਦੀ ਜਨ-ਸਮੂਹ ਉੱਤੇ ਪਕੜ ਹੁੰਦੀ ਹੈ, ਇਕ ਪਦਾਰਥਿਕ ਸ਼ਕਤੀ ਬਣ ਜਾਂਦੇ ਹਨ। ਮਾਰਕਸਵਾਦ-ਲੈਨਿਨਵਾਦ ਦੇ ਵਿਚਾਰ ਅਜੋਕੇ ਸਮੇਂ ਦੀ ਮਹਾਨ ਸ਼ਕਤੀ ਬਣ ਗਏ।

ਸਮਾਜਿਕ ਵਿਕਾਸ ਉਹ ਪ੍ਰਕ੍ਰਿਆ ਨਹੀਂ ਜੋ ਕੇਵਲ ਗੇੜ ਵਿਚ ਰਹਿੰਦੀ ਹੈ, ਸਗੋਂ ਉਹ ਪ੍ਰਕਿਰਿਆ ਹੈ ਜਿਸ ਦਾ ਲਛਣ ਹੈ ਨਿਮਨਤਰ ਤੋਂ ਉੱਚਤਰ ਵੱਲ ਉਨੱਤੀ। ਅਜਿਹਾ ਹੈ ਮਾਰਗ ਸਮਾਜਿਕ ਪ੍ਰਗਤੀ ਦਾ। ਭਗਤਾਂ ਨੇ ਸਮਾਜ ਦੀ ਉੱਚਤਰ ਵੱਲ ਉਨਤੀ ਲਈ ਪ੍ਰਸ਼ੰਸਾ-ਜਨਕ ਯੋਗਦਾਨ ਪਾਇਆ।

ਪ੍ਰੋ: ਕਿਸ਼ਨ ਸਿੰਘ ਅਨੁਸਾਰ, 'ਸਾਰੀ ਬਾਣੀ ਵਿਚ ਮਨੁੱਖੀ ਜ਼ਿੰਦਗੀ ਦਾ ਮਨੋਰਥ ਰੱਬ ਦਾ ਗਿਆਨ ਉਸਦੇ ਰਾਹ ਉੱਤੇ ਤੁਰਨਾ ਅਤੇ ਅੰਤ ਉਸ ਨੂੰ ਪਾਉਣਾ ਦੱਸਿਆ ਹੈ। ਰੱਬ ਨੂੰ ਇਸ ਜਨਮ ਇਸ ਸਰੀਰ ਵਿਚ ਸਮਾਜ ਵਿਚ ਹੀ ਪਾਇਆ ਜਾਂਦਾ ਹੈ। ਹਾਕਮ ਜਮਾਤਾਂ ਹਿੱਤੀ ਰੱਬ ਨੂੰ ਪਾਉਣ ਦਾ ਮਸਲਾ ਮੌਤ ਤੋਂ ਮਗਰੋਂ ਮੁਲਤਵੀ ਕਰ ਦੇਂਦੇ ਹਨ। ਗੁਰਬਾਣੀ ਰੱਬ ਨੂੰ ਇੱਥੇ ਹੀ ਪਾਉਣਾ ਦਸਦੀ ਹੈ।[22]

ਇਨ੍ਹਾਂ ਵਿਚਾਰਾਂ ਦੇ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਭਾਵੇਂ ਭਗਤਾਂ ਨੇ ਆਪਣੀ ਬਾਣੀ ਵਿਚ ਅਧਿਆਤਮਿਕ ਮੁਹਾਵਰੇ ਰਾਹੀਂ ਸਮਾਜਿਕ-ਮਨੁੱਖੀ ਵਸਤੂ ਦੀ ਗੱਲ ਕੀਤੀ ਹੈ, ਪ੍ਰੰਤੂ ਜਿੱਥੋਂ ਤੱਕ ਜੀਵਨ-ਦ੍ਰਿਸ਼ਟੀਕੋਣ ਦਾ ਸਵਾਲ ਹੈ, ਉਹ ਪਦਾਰਥਵਾਦੀ ਨਹੀਂ ਸਗੋਂ ਪੂਰਣ ਰੂਪ ਵਿਚ ਪ੍ਰਮਾਤਮਾ ਵਿਚ ਵਿਸ਼ਵਾਸ ਰੱਖਣ ਵਾਲੇ ਆਦਰਸ਼ਵਾਦੀ ਅਤੇ ਅਧਿਆਤਮਵਾਦੀ ਸਨ। ਉਨ੍ਹਾਂ ਦੀ ਬਾਣੀ ਅੰਤਿਮ ਰੂਪ ਵਿਚ ਆਦਰਸ਼ਵਾਦੀ ਤੇ ਅਧਿਆਤਮਵਾਦੀ ਹੈ। ਪਰ ਮਾਨਵੀ ਯਥਾਰਥ ਨੂੰ ਅਧਾਰ ਬਣਾ ਕੇ ਤੁਰਦੀ ਹੈ। ਕਿਉਂਕਿ ਕਾਵਿ ਜਜ਼ਬੇ ਦੀ ਬੋਲੀ ਹੈ, ਇਸ ਲਈ ਇਸ ਵਿਚ ਅਰਥਸ਼ਾਸ਼ਤਰ ਵਰਗੀ ਵਿਆਖਿਆ ਅਤੇ ਤੱਥਾਂ ਦਾ ਨਾ ਹੋਣਾ ਸੁਭਾਵਿਕ ਹੀ ਨਹੀਂ, ਸਗੋਂ ਲਾਜ਼ਮੀ ਵੀ ਹੈ।

## ਹਵਾਲੇ ਤੇ ਟਿੱਪਣੀਆਂ

1. *Marxism and Litrature*, p. 6.
2. Torry Eagloton, *Maxism and Literary criticism*. p.6.
3. Ibid, p. 4.
4. *Marxism and Literary criticism*. p.14.
5. (ੳ) ਪਾਚਉ ਲਰਿਕੇ ਮਾਰਿ ਕੈ, ਰਹੈ ਰਾਮ ਲਿਉ ਲਾਇ ॥

   (ਸਲੋਕ-83, ਆਦਿ ਗ੍ਰੰਥ, ਪੰਨਾ 1368)

   (ਅ) ਲੋਭਾਇ ਦ੍ਰਿਸ਼ਟਿ ਪਰ ਗ੍ਰਿਹ, ਜਦਿਬਿਧਿ ਆਬਰਟੇ ।।
   ਤਜਿ ਸਕਲ ਦੁਹਕ੍ਰਿਟ ਦੁਰਮਤੀ, ਭਜੁ ਚਕ੍ਰਪਰ ਸਰਣੇ ॥3 ॥

   (ਰਾਗ ਗੁਜਰੀ, ਉਹੀ, ਪੰਨਾ 526)

6. *ਕਲਾਕਾਰ ਦੀ ਸੁਤੰਤਰਤਾ*, ਪੰਨਾ 323.
7. ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ, ਪਰਮਿਤਿ ਬਾਹਰਿ ਖਿੰਥਾ ॥
   ਸੁੰਨ ਗੁਫਾ ਮਹਿ ਆਸਣੁ ਬੈਸਣੁ, ਕਲਪ ਬਿਬਰਜਿਤ ਪੰਥਾ ॥
   ਮੇਰੇ ਰਾਜਨ ਮੈਂ ਬੈਰਾਗੀ ਜੋਗੀ ॥ ਮਰਤ ਨ ਸੋਗ ਬਿਓਗੀ ॥ ਰਹਾਉ ॥

   (ਰਾਗ ਗਉੜੀ, ਉਹੀ, ਪੰਨਾ 334)

8. *ਸਿੱਖ ਇਨਕਲਾਬ ਦਾ ਮੋਢੀ: ਗੁਰੂ ਨਾਨਕ*, ਪੰਨਾ 10.
9. *ਗੁਰੂ ਨਾਨਕ (ਲੇਖ ਸੰਗ੍ਰਹਿ)*, ਪੰਨਾ 13.
10. All religions movements are in reality political movements (queted in transformation of Sikhism by G.C. Narang. P. 17)
11. (ੳ) ਕਨਿਕ ਕਾਮਿਨੀ ਜੁਗ ਬਿਉਹਾਰ ॥

    (ਰਾਗ ਗਉੜੀ, ਉਹੀ, ਪੰਨਾ 343)

    (ਅ) ਬਿਖਿਆ ਬਿਆਪਿਆ ਸਗਲ ਸੰਸਾਰੁ ॥

    (ਉਹੀ, ਪੰਨਾ 328)

12. *ਪੰਜਾਬੀ ਕਾਵਿ-ਸ਼ਿਰੋਮਣੀ*, ਪੰਨਾ 30.
13. *ਸਾਹਿਤਿਆਰਥ*, ਪੰਨਾ 111.
14. *ਪੰਜਾਬੀ ਕਾਵਿ-ਸ਼ਿਰੋਮਣੀ*, ਪੰਨਾ 30.
15. Thoes who toil and live in want all their lives are tought by religion to be submissive and patient, while here on earth and to take comport in the hope of a heavenly reward.
    V.I. Lenin, Socialism and Religion. P.5.
16. (ੳ) ਕਬੀਰ ਹਰਿ ਕਾ ਸਿਮਰਨੁ ਜੋ ਕਰੈ, ਸੋ ਸੁਖੀਆ ਸੰਸਾਰਿ ॥
    ਇਤ ਉਤ ਕਤਹਿ ਨ ਡੋਲਈ, ਜਿਸੁ ਰਾਖੈ ਸਿਰਜਨਹਾਰ ॥

    (ਸਲੋਕ 206, ਆਦਿ ਗ੍ਰੰਥ ਪੰਨਾ 1374)

(ਅ) ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥
ਮੈ ਗਰੀਬ ਮੈਂ ਮਸਕੀਨ ਤੇਰਾ ਨਾਮੁ ਹੈ ਅਧਾਰਾ ॥ ਰਹਾਉ ॥
(ਰਾਗ ਤਿਲੰਗ, ਉਹੀ, ਪੰਨਾ 727)

17. ਙੰਙਾ ਨਿਰਗ੍ਰਹਿ ਸਨੇਹੁ ਕਰਿ, ਨਿਰਵਾਰੋ ਸੰਦੇਹ ॥
ਨਾਹੀ ਦੇਖਿ ਨਾ ਭਾਜੀਐ, ਪਰਮ ਸਿਆਨਪ ਏਹ ॥
(ਗਉੜੀ, ਬਾਵਨ ਅੱਖਰੀ, ਉਹੀ, ਪੰਨਾ 340)

18. ਕਬੀਰ ਆਸਾ ਕਰੀਐ ਰਾਮ ਕੀ, ਅਵਰੈ ਆਸ ਨਿਰਾਸ ॥
ਨਰਕਿ ਪਰਹਿ ਤੇ ਮਾਨਈ, ਜੋ ਹਰਿ ਨਾਮ ਉਦਾਸ ॥
(ਸਲੋਕ 95, ਉਹੀ ਪੰਨਾ 1369)

19. *ਗੁਰਮਤਿ ਸਾਹਿਤ*, ਭਾਸ਼ਾ ਵਿਭਾਗ, ਪੰਜਾਬ, ਪੰਨਾ 158.

20. (ੳ) ਜੌ ਤੂੰ ਬ੍ਰਾਹਮਣ, ਬ੍ਰਹਮਣੀ ਜਾਇਆ ॥
.......................................... ॥
ਹਮ ਕਤ ਲੋਹੂ, ਤੁਮ ਕਤ ਦੂਧ ॥
(ਰਾਗ ਗਉੜੀ, ਉਹੀ, ਪੰਨਾ 324)

(ਅ) ਨਾਗਰ ਜਨਾ, ਮੇਰੀ ਜਾਤਿ ਬਿਖਿਆਤ ਚੰਮਾਰੰ ॥
ਰਿਦੈ ਰਾਮ ਗੋਬਿੰਦ ਗੁਨ ਸਾਰੰ ॥੧॥ ਰਹਉ ॥
(ਰਾਗ ਮਲਾਰ, ਉਹੀ, ਪੰਨਾ 1293)

(ੲ) ਬ੍ਰਾਹਮਨ ਬੈਸ ਸੂਦ ਅਰ ਖਤ੍ਰੀ, ਡੋਮ ਚੰਡਾਰ ਮਲੇਛ ਮਨ ਸੋਇ ॥
(ਰਾਗ ਬਿਲਾਵਲ, ਉਹੀ, ਪੰਨਾ 858)

21. *ਸਿੱਖ ਇਨਕਲਾਬ ਦਾ ਮੋਢੀ: ਗੁਰੂ ਨਾਨਕ*, ਪੰਨਾ 43.

22. ਉਹੀ, ਪੰਨਾ 1.

## ਅਧਿਆਇ ਸੱਤਵਾਂ

# ਭਗਤੀ-ਕਾਵਿ ਵਿਚ ਕ੍ਰਿਆਸ਼ੀਲ ਮਾਨਵੀ ਸਮਾਜ ਦਾ ਸਰੂਪ

ਭਗਤਾਂ ਦਾ ਪ੍ਰਮੁੱਖ ਕਾਰਜ ਗਿਆਨ ਦੁਆਰਾ ਅਗਿਆਨ ਅੰਧਕਾਰ ਦਾ ਵਿਨਾਸ਼ ਕਰਕੇ ਮਨੁੱਖ ਨੂੰ ਅਧਿਆਤਮਿਕ ਸਹਿਜ ਅਥਵਾ ਬ੍ਰਹਮ ਗਿਆਨ ਦੀ ਪ੍ਰਾਪਤੀ ਲਈ ਸਮਰਥ ਬਣਾਉਣਾ ਹੈ। ਇਹ ਅਧਿਆਤਮਿਕ ਸਹਿਜ ਅਥਵਾ ਬ੍ਰਹਮ ਗਿਆਨ ਹੀ ਮੁਕਤੀ ਦੀ ਅਵਸਥਾ ਹੈ। ਭਗਤ ਗਿਆਨ ਦਾਤੇ ਹਨ। ਇਸ ਲਈ ਉਹ ਮੁਕਤੀ ਦਾਤੇ ਵੀ ਹਨ। ਮੁਕਤੀ ਕਲੇਸ਼ ਤੋਂ ਛੁਟਕਾਰਾ ਹੈ ਜੋ ਅਵਿਦਿਆ ਕਰਕੇ ਹੁੰਦਾ ਹੈ।[1] ਸਮੂਹ ਦੁਖਾਂ ਦੀ ਨਵਿਰਤੀ ਮੁਕਤੀ ਹੈ।[2] ਸੋ ਮੁਕਤੀ ਆਤਮਾ ਦੀ ਉਹ ਅਵਸਥਾ ਹੈ ਜਿਹੜੀ ਬ੍ਰਹਮ ਦੀ ਹੈ। ਆਤਮਾ ਬ੍ਰਹਮ-ਰੂਪ ਹੋਣ ਕਾਰਣ ਇਹ ਸਦਾ ਮੁਕਤ ਅਵਸਥਾ ਵਿੱਚ ਨਿਵਾਸ ਕਰਦੀ ਹੈ। ਪਰ ਮਾਇਆ ਦਾ ਪਰਦਾ ਇਸ ਦੇ ਸਤਿ ਸਰੂਪ ਨੂੰ ਢਕ ਲੈਂਦਾ ਹੈ। ਇਸ ਪਰਦੇ ਤੋਂ ਛੁਟਕਾਰੇ ਦਾ ਨਾ ਹੀ 'ਮੁਕਤੀ' ਹੈ। ਭਗਤ ਇਸ ਸੰਸਾਰ ਵਿਚ ਰਹਿੰਦਿਆਂ ਹੀ ਇਸ ਤੋਂ ਮੁਕਤ ਹੋਣ ਦੀ ਸਿੱਖਿਆ ਦਿੰਦੇ ਹਨ।

ਅਧਿਆਤਮਿਕ ਸਹਜ, ਮਨੁੱਖ ਦੇ ਸਮੁੱਚੇ ਜੀਵਨ ਦੇ ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਸੀ ਸਹਜ ਉੱਤੇ ਹੀ ਸਥਿਰ ਹੁੰਦਾ ਹੈ। ਜਿੰਨਾਂ ਚਿਰ ਮਨੁੱਖੀ ਆਤਮਾ ਜੀਵਨ ਦੇ ਇਨ੍ਹਾਂ ਪੱਖਾਂ ਵਿਚ ਸਹਜ ਪ੍ਰਾਪਤ ਨਹੀਂ ਕਰ ਲੈਂਦੀ ਜਾਂ ਇਨ੍ਹਾਂ ਵਿਚ ਕੀਤੇ ਜਾ ਰਹੇ ਪਾਪਾਂ ਅਤੇ ਅਪਰਾਧਾਂ ਦੀ ਪ੍ਰਾਧੀਨਤਾ ਦੇ ਬੰਧਨਾਂ ਤੋਂ ਮੁਕਤ ਨਹੀਂ ਹੋ ਜਾਂਦੀ, ਓਨਾ ਚਿਰ ਉਹ ਅਧਿਆਤਮਿਕ ਸਹਜ ਜਾਂ ਆਤਮ ਮੁਕਤੀ ਦੀ ਸ਼ਿਖਰ ਤੱਕ ਨਹੀਂ ਪੁੱਜ ਸਕਦੀ। ਭਗਤਾਂ ਨੇ ਉਲਿਖਤ ਖੇਤਰਾਂ ਦੀਆਂ ਬੁਰਿਆਈਆਂ ਅਤੇ ਅਪਰਾਧਾਂ ਤੋਂ ਛੁਟਕਾਰਾ ਦੁਆ ਕੇ ਅਜਿਹਾ ਵਾਤਾਵਰਣ ਪੈਦਾ ਕੀਤਾ, ਜਿਸ ਵਿਚ ਆਤਮ ਮੁਕਤੀ ਦੀ ਪ੍ਰਾਪਤੀ ਸਹਿਜੇ ਹੀ ਕੀਤੀ ਜਾ ਸਕਦੀ ਹੋਵੇ।

ਭਗਤ ਬਾਣੀ ਅਨੁਸਾਰ ਸਭ ਤੋਂ ਵੱਡਾ ਅਪਰਾਧ ਕਿਸੇ ਕਿਸਮ ਦੀ ਵੀ ਪ੍ਰਾਧੀਨਤਾ ਦੇ ਜੀਵਨ ਨੂੰ ਸਵੀਕਾਰ ਕਰਨਾ ਹੈ। ਫ਼ਰੀਦ ਤਾਂ ਅਜਿਹੇ ਜੀਵਨ ਨਾਲੋਂ ਮੌਤ ਨੂੰ ਚੰਗਾ ਸਮਝਦੇ ਹਨ। ਗੁਲਾਮੀ ਦੇ ਜੀਵਨ ਤੋਂ ਮੁਕਤ ਹੋਣ ਲਈ ਉਹ ਪਰਮਾਤਮਾ ਅਤੇ ਪ੍ਰਾਰਥਨਾ ਕਰਦੇ ਹੋਏ ਕਹਿੰਦੇ ਹਨ ਕਿ:

> ਫਰੀਦਾ ਬਾਰਿ ਪਰਾਇਐ ਬੈਸਣਾ ਸਾਈਂ ਮੁਝੈ ਨਾ ਦੇਹਿ ॥
> ਜੇ ਤੂੰ ਏਵੈ ਰਖਸੀ ਜੀਉ ਸਰੀਰਹੁ ਲੇਹਿ ॥

(ਸਲੋਕ 42, ਆਦਿ ਗ੍ਰੰਥ, ਪੰ: 1380)

ਧੰਨਾ ਭਗਤ ਜਦ ਪ੍ਰਮਾਤਮਾ ਤੋਂ ਦਾਲ, ਆਟਾ, ਘਿਉ, ਜੁੱਤੀ ਕੱਪੜਾ, ਗਾਂ, ਮੱਝ ਅਰਬੀ ਘੋੜੀ ਅਤੇ ਘਰ ਦੀ ਚੰਗੀ ਇਸਤਰੀ ਮੰਗਦਾ ਹੈ ਤਾਂ ਉਨ੍ਹਾਂ ਦਾ ਸੰਕੇਤ ਪਰਾਏ ਬਾਰ ਦੀ ਪ੍ਰਾਧੀਨਤਾ ਤੋਂ ਮੁਕਤ ਹੋਣ ਵਲ ਹੀ ਹੈ। ਮਨੁੱਖ ਸੰਸਾਰ ਦੀ ਬਹੁਪੱਖੀ ਪ੍ਰਾਧੀਨਤਾ ਦੀ ਅੱਗ

ਵਿੱਚ ਸੜ ਰਿਹਾ ਹੈ। ਅਗਿਆਨ, ਬੁਜ਼ਦਿਲੀ ਤੇ ਕਾਇਰਤਾ ਦੇ ਕਾਰਣ ਉਹ ਇਸ ਦੇ ਰਹੱਸ ਨੂੰ ਨਹੀਂ ਸਮਝ ਸਕਦਾ। ਵਿਕਾਰਾਂ ਦੀ ਪ੍ਰਾਧੀਨਤਾ ਦੇ ਅਧੀਨ ਵੀ ਮਨੁੱਖ ਨੂੰ ਚੰਗੇ ਮੰਦੇ ਕਰਮਾਂ ਦੇ ਫਲ ਭੋਗਣ ਲਈ ਮਜਬੂਰ ਹੋਣਾ ਪੈਂਦਾ ਹੈ।

ਮੌਤ ਇਕ ਅਜਿਹੀ ਸ਼ਕਤੀ ਹੈ ਜਿਸ ਦੀ ਗੁਲਾਮੀ ਹਰ ਇੱਕ ਨੂੰ ਸਵੀਕਾਰ ਕਰਨੀ ਪੈਂਦੀ ਹੈ। ਇਸ ਤੋਂ ਇਲਾਵਾ ਮਨੁੱਖ ਨੂੰ ਸੰਸਾਰ ਵਿੱਚ, ਗ਼ਰੀਬੀ, ਅਨਿਆਇ, ਗੁਨਾਹ, ਬੇਵਫ਼ਾਈ, ਹੰਕਾਰ, ਪਾਖੰਡ, ਤ੍ਰਿਸ਼ਨਾ, ਬੀਮਾਰੀ ਆਦਿ ਦਾ ਸ਼ਿਕਾਰ ਬਣ ਕੇ ਇਨ੍ਹਾਂ ਤੋਂ ਉਪਜੇ ਦੁਖਾਂ ਨੂੰ ਭੋਗਣਾ ਪੈਂਦਾ ਹੈ। ਇਨ੍ਹਾਂ ਦੁਖਾਂ ਤੋਂ ਛੁਟਕਾਰਾਂ ਜਾਂ ਮੁਕਤੀ ਪਾਉਣ ਲਈ ਸੰਤੋਖ, ਨਿਮਰਤਾ, ਪਿਆਰ, ਕਿਰਤ ਕਰਨੀ, ਨਾਮ ਜਪਣਾ, ਵੰਡ ਛਕਣਾ, ਕੁਰਬਾਨੀ, ਪਵਿੱਤਰਤਾ, ਪਰਉਪਕਾਰ, ਦੁਖ-ਸੁਖ ਨੂੰ ਇਕ ਕਰਕੇ ਜਾਣਨ ਦੀ ਸ਼ਕਤੀ, ਤਪ ਅਤੇ ਖਿਮਾਂ ਆਦਿ ਦੇਵੀ ਗੁਣਾਂ ਦਾ ਆਪਣੀ ਆਤਮਾ ਵਿਚ ਸੰਚਾਰ ਅਤਿਅੰਤ ਜ਼ਰੂਰੀ ਹੈ।

ਭਗਤ ਉਲਿਖਤ ਦਿਬ ਗੁਣਾਂ ਦਾ ਸੰਚਾਰ ਕਰਦੇ ਹੋਏ ਇਸ ਰਸਤੇ 'ਤੇ ਚੱਲਣ ਲਈ ਮਨੁੱਖ ਨੂੰ ਚਾਨਣ ਪ੍ਰਦਾਨ ਕਰਦੇ ਹਨ। ਭਗਤ ਕਬੀਰ ਦਾ ਵਿਚਾਰ ਹੈ ਕਿ ਮਨੁੱਖ ਦੀਆਂ ਅੰਤੀਵ ਦੁਸ਼ਟ ਪ੍ਰਵਿਰਤੀਆਂ ਹੀ ਸਮਾਜ ਵਿਚ ਅਨਿਆਇ[3] ਅਤਿਆਚਾਰ, ਅੱਯਾਸ਼ੀ[4] ਅਤੇ ਜ਼ੁਲਮ[5] ਆਦਿ ਦਾ ਰੂਪ ਧਾਰਨ ਕਰਕੇ ਉਸ ਦੀ ਆਤਮਿਕ ਪ੍ਰਗਤੀ ਲਈ ਮੁਖ ਰੁਕਾਵਟ ਬਣਦੀਆਂ ਹਨ। ਭਗਤਾਂ ਦਾ ਅਸਲੀ ਜੀਵਨ, ਸਮਾਜਿਕ, ਧਾਰਮਿਕ, ਆਰਿਥਕ ਅਤੇ ਰਾਜਸੀ ਆਦਿ ਵੱਖ-ਵੱਖ ਖੇਤਰਾਂ ਦੀ ਉਨੱਤੀ ਪ੍ਰਤਿ ਉਨ੍ਹਾਂ ਦਾ ਦ੍ਰਿਸ਼ਟੀਕੋਣ ਮਨੁੱਖ ਨੂੰ ਸ਼ਕਤੀ ਵਲ ਪ੍ਰੇਰਦਾ ਹੈ।

**(ੳ) ਅਮਲੀ ਜੀਵਨ:—**

ਭਗਤ ਨਿਰਾ ਆਪਣੇ ਉਪਦੇਸ਼ ਨਾਲ ਹੀ ਮਨੁੱਖ ਦਾ ਕਲਿਆਣ ਨਹੀਂ ਕਰਦੇ, ਸਗੋਂ ਉਹ ਆਪ ਮਨੁੱਖਾਂ ਸਾਹਮਣੇ ਇਕ ਉਦਾਹਰਣ ਬਣੇ। ਜੋ ਕੁਝ ਉਹ ਉਪਦੇਸ਼ ਕਰਦੇ ਸਨ, ਉਸ ਨੂੰ ਪਹਿਲਾਂ ਕਮਾਉਂਦੇ ਸਨ। ਉਨ੍ਹਾਂ ਦੇ ਮਹਾਨ ਅਖ਼ਲਾਕੀ ਜੀਵਨ ਤੋਂ ਪ੍ਰੇਰਣਾ ਲੈਕੇ ਮਨੁੱਖ ਵੀ ਪ੍ਰਗਤੀ ਦੀਆਂ ਲੀਹਾਂ ਤੇ ਚੱਲਣ ਲਈ ਅਗਸਰ ਹੁੰਦੇ ਹਨ। ਭਗਤ, ਖ਼ੁਦ ਬੰਦਗੀ, ਸੇਵਾ, ਹਮਦਰਦੀ ਸਾਂਝੀਵਾਲਤਾ, ਪਰਉਪਕਾਰ ਅਤੇ ਇਨਸਾਨੀਅਤ ਆਦਿ ਵਿਚ ਗੁਣਾਂ ਦੇ ਭੰਡਾਰੇ ਸਨ ਇਸ ਲਈ ਭਗਤਾਂ ਦੇ ਸੰਪਰਕ ਵਿਚ ਆਉਣ ਵਾਲੇ ਮਨੁੱਖਾਂ ਵਿਚ ਸੁੱਤੇ ਸਿੱਧ ਹੀ ਇਨ੍ਹਾਂ ਗੁਣਾਂ ਦਾ ਸੰਚਾਰ ਹੋ ਜਾਂਦਾ ਹੈ।

ਭਗਤ ਬਾਣੀ ਅਤੇ ਭਗਤਾਂ ਦੀ ਇਹ ਵਿਸ਼ੇਸ਼ਤਾ ਹੈ ਕਿ ਉਨ੍ਹਾਂ ਨੇ ਖੰਡਨ-ਮੰਡਨ ਦੀ ਸ਼ੈਲੀ ਨੂੰ ਜਿੱਥੇ ਕਲਾਤਮਿਕ ਗੁਣ ਸੰਪੰਨ ਬਣਾਇਆ ਹੈ, ਉਸ ਦੇ ਨਾਲ ਹੀ ਨਿਮਰਤਾ, ਪ੍ਰਦਰਸ਼ਨੀ ਦਾ ਗੁਣ ਵੀ ਸਰਵ ਵਿਆਪਕ ਹੈ। ਉਨ੍ਹਾਂ ਨੇ ਸਮਾਜਿਕ ਕੁਰੀਤੀਆਂ, ਧਾਰਮਿਕ ਭੇਖਾਂ ਅਤੇ ਨੈਤਿਕ ਪਤਨ ਸੰਬੰਧੀ ਤੱਥਾਂ ਨੂੰ ਆਪਣੇ ਵਿਅਕਤੀਤਵ ਨਾਲ ਜੋੜ ਕੇ ਰੂਪਮਾਨ ਕੀਤਾ ਹੈ। ਕਈ ਵਾਰ ਹਰ ਪ੍ਰਕਾਰ ਦੇ ਦੋਸ਼ ਉਨ੍ਹਾਂ ਨੇ ਆਪਣੇ ਨਿੱਜ ਨਾਲ ਜੋੜ ਕੇ ਆਪਣੇ ਆਪ ਨੂੰ ਸੰਬੋਧਨ ਕਰਕੇ ਲੋਕਾਂ ਦੇ ਭਲੇ ਲਈ ਆਪਣੇ ਵਿਚਾਰ ਵਿਅਕਤੀ ਕੀਤੇ।

ਸਭ ਭਗਤਾਂ ਨੇ ਆਪਣੇ ਜੀਵਨ ਵਿਚ ਸਖ਼ਤ ਮਿਹਨਤ ਕੀਤੀ। ਜਿਸ ਜ਼ਾਤੀ ਨਾਲ ਉਹ ਸੰਬੰਧਿਤ ਸਨ, ਉਸ ਜ਼ਾਤੀ ਦੇ ਕੰਮ ਵਿਚ ਉਹ ਅਤਿ ਨਿਪੁੰਨ ਸਨ। ਗੁਰੂ ਅਰਜਨ

ਦੇਵ ਜੀ ਨੇ ਇਕ ਸ਼ਬਦ ਰਾਗ ਆਸਾ ਵਿਚ ਭਗਤ ਧੰਨੇ ਦੇ ਨਾਂ ਹੇਠ ਦਰਜ ਕੀਤਾ ਹੈ ਜੋ ਭਗਤਾਂ ਦੇ ਅਮਲੀ ਜੀਵਨ ਦੀ ਮੂੰਹ ਬੋਲਦੀ ਤਸਵੀਰ ਹੈ:

ਗੋਬਿੰਦ ਗੋਬਿੰਦ ਗੋਬਿੰਦ ਸੰਗਿ, ਨਾਮਦੇਉ ਮਨੁ ਲੀਣਾ ॥
ਆਢ ਦਾਮ ਕੋ ਛੀਪਰੋ, ਹੋਇਓ ਲਾਖੀਣਾ ॥੧॥ ਰਹਾਉ ॥
ਬੁਨਨਾ ਤਨਨਾ ਤਿਆਗਿ ਕੈ, ਪ੍ਰੀਤਿ ਚਰਨ ਕਬੀਰਾ ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥੧॥
ਰਵਿਦਾਸੁ ਢੁਵੰਤਾ ਢੋਰ ਨੀਤਿ, ਤਿਨਿ ਤਿਆਗੀ ਮਾਇਆ ॥
ਪਰਗਟੁ ਹੋਆ ਸਾਧ ਸੰਗਿ, ਹਰਿ ਦਰਸਨੁ, ਪਾਇਆ ॥੨॥
ਸੈਨੁ ਨਾਈ ਬੁਤਕਾਰੀਆ, ਓਹੁ ਘਰਿ ਘਰਿ ਸੁਨਿਆ ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾਂ ਮਹਿ ਗਨਿਆ ॥੩॥
ਇਹ ਬਿਧਿ ਸੁਨਿ ਕੈ ਜਾਟਰੋ, ਉਠਿ ਭਗਤੀ ਲਾਗਾ ॥
ਮਿਲੇ ਪ੍ਰਤਖਿ ਗੁਸਾਈਆ, ਧੰਨਾ ਵਡ ਭਾਗਾ ॥੧॥ (487-88)

ਭਗਤ ਧੰਨਾ ਚੰਗਾ ਸਮਾਜਿਕ ਜੀਵਨ ਜੀਉਣ ਲਈ ਨਿਤ ਪ੍ਰਤਿ ਦੀਆਂ ਲੋੜਾਂ ਪ੍ਰਮਾਤਮਾ ਤੋਂ ਮੰਗਦਾ ਹੈ। ਪਰਮਾਨੰਦ ਜੀ ਆਪਣੇ ਆਪ ਨੂੰ ਕਹਿੰਦੇ ਹਨ ਕਿ ਤੇਰੇ ਮਨ ਵਿਚੋਂ ਨਿਰਦਇਤਾ ਨਾ ਗਈ, ਤੂੰ ਲੋਕਾਂ ਨਾਲ ਪਿਆਰ ਦਾ ਸਲੂਕ ਨਹੀਂ ਕੀਤਾ ਤੇ ਸਤਿਸੰਗ ਵਿਚ ਬੈਠ ਕੇ ਤੂੰ ਕਦੇ ਪ੍ਰਭੂ ਦੀਆਂ ਪਵਿੱਤਰ ਗੱਲਾਂ ਨਹੀਂ ਕੀਤੀਆਂ ਅਰਥਾਤ ਤੈਨੂੰ ਸਤਿਸੰਗ ਕਰਨ ਦਾ ਸ਼ੌਕ ਨਾ ਹੋਇਆ।

ਹਿੰਸਾ ਤਉ ਮਨ ਤੇ ਨਹੀਂ ਛੂਟੀ,
ਜੀਅ ਦਇਆ ਨਹੀ ਪਾਲੀ ॥
ਪਰਮਾਨੰਦ ਸਾਧ ਸੰਗਤਿ ਮਿਲਿ,
ਕਥਾ ਪੁਨੀਤ ਨ ਚਾਲੀ ॥3॥1॥6॥

(ਰਾਗ ਸਾਰੰਗ, ਆਦਿ ਗ੍ਰੰਥ, ਪੰਨਾ 1253)

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਮੈਨੂੰ ਗਰੀਬ ਵੇਖ ਕੇ ਲੋਕ ਮਾਖੌਲ ਕਰਦੇ ਸਨ ਪਰ ਹੁਣ ਆਠਾਰ੍ਹਾਂ ਸਿੱਧੀਆਂ ਮੇਰੇ ਹੱਥ ਦੀ ਤਲੀ ਉੱਤੇ ਨੱਚਦੀਆਂ ਹਨ ਅਰਥਾਤ ਜ਼ਿੰਦਗੀ ਦੀ ਹਰ ਲੋੜ ਪੂਰੀ ਹੋ ਰਹੀ ਹੈ।[6] ਭਗਤ ਕਬੀਰ ਜੀ ਪ੍ਰਭੂ ਮਿਲਾਪ ਲਈ ਆਪਣੇ ਮਨ ਦੀ ਪਵਿੱਤਰਤਾ ਆਵੱਸ਼ ਮੰਨਦੇ ਹਨ। ਮਨ ਦੀ ਨਿਰਮਲਤਾ ਅਤੇ ਇਕਾਗਰਤਾ ਹੀ ਪ੍ਰਭੂ ਦਰਸ਼ਨ ਦੀ ਆਧਾਰ-ਸ਼ਿਲਾ ਹੈ।

ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥
ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥

(ਸਲੋਕ 55, ਆਦਿ ਗ੍ਰੰਥ, ਪੰਨਾ 1367)

ਸੋ ਭਗਤਾਂ ਨੇ ਆਪਣੇ ਅਮਲੀ ਜੀਵਨ ਰਾਹੀਂ ਸਮਾਜਿਕ ਮਨੁੱਖ ਨੂੰ ਮੁਕਤੀ ਦਾ ਰਾਹ ਦਿਖਾਇਆ।

(ਅ) ਧਾਰਮਿਕ ਅਤੇ ਸਮਾਜਿਕ ਸੁਤੰਤਰਤਾ ਦੀ ਅਕਾਂਖਿਆ:—

ਭਗਤਾਂ ਦਾ ਸਮਾਜ ਪ੍ਰਤਿ ਸਭ ਤੋਂ ਪ੍ਰਮੁੱਖ ਉਦੇਸ਼ ਪ੍ਰਮਾਤਮਾ ਵਿਚ ਵਿਸ਼ਵਾਸ ਸਥਾਪਿਤ ਕਰਕੇ ਸਮਾਜ ਨੂੰ ਸਮਾਜਿਕ ਕੁਰੀਤੀਆਂ ਤੇ ਅਪਰਾਧਾਂ ਤੋਂ ਸੁਤੰਤਰਤਾ ਪ੍ਰਦਾਨ ਕਰਨਾ ਹੈ। ਹਰ ਪ੍ਰਾਣੀ ਵਿਚ ਰੱਬੀ ਜੋਤ ਦਾ ਨੂਰ ਦੱਸਕੇ[7] ਸਮਾਜ ਨੂੰ ਚੇਤਨ ਕੀਤਾ ਕਿ ਹਰ ਵਿਅਕਤੀ ਇਕ ਦੂਜੇ ਨੂੰ ਆਪਣਾ ਭਰਾ ਸਮਝ ਸਕੇ। ਇਸ ਤਰ੍ਹਾਂ ਭਗਤ ਸਮਾਜ ਵਿਚ ਸਰਵਲੌਕਿਕਤਾ ਦੀ ਭਾਵਨਾ ਭਰਨਾ ਚਾਹੁੰਦੇ ਸਨ। ਸਰਵਲੌਕਿਕਤਾ ਦੇ ਸੰਕਲਪ ਵਿਚ ਭਿੰਨ-ਭੇਦ ਅਤੇ ਵਿਤਕਰਿਆ ਨੂੰ ਕੋਈ ਥਾਂ ਨਹੀਂ ਹੋ ਸਕਦੀ। ਇਸ ਵਿਚ ਹਰ ਵਿਅਕਤੀ, ਕੌਮ ਅਥਵਾ ਸਮਾਜ ਪ੍ਰਮਾਤਮਾ ਦੀ ਦ੍ਰਿਸ਼ਟੀ ਵਿਚ ਇਕੋ ਜਿਹਾ ਸਮਝਿਆ ਜਾਂਦਾ ਹੈ।[8] ਅਜਿਹੀ ਭਾਵਨਾ ਵੈਰ ਵਿਰੋਧ ਨੂੰ ਮਿਟਾ ਕੇ ਪਰਸਪਰ ਅਪਣੱਤ ਨੂੰ ਜਨਮ ਦਿੰਦੀ ਹੈ।[9] ਮਨੁੱਖ ਇਕ ਦੂਜੇ ਦਾ ਭਲਾ ਸੋਚਦਾ ਹੈ। ਭਗਤਾਂ ਦਾ ਮਨੋਰਥ ਸਮੁੱਚੀ ਮਨੁੱਖਤਾ ਨੂੰ ਏਕਤਾ ਦੀ ਲੜੀ ਵਿਚ ਪਰੋਅ ਕੇ ਅਵਛੇਦਨ ਦੀਆਂ ਭਾਵਨਾਵਾਂ ਤੋਂ ਮੁਕਤ ਕਰਵਾਉਣਾ ਹੈ।

ਭਗਤਾਂ ਨੇ ਮਨੁੱਖ ਨੂੰ ਕਪਟ, ਛਲ, ਤ੍ਰਿਸ਼ਨਾ, ਘਿਰਨਾ, ਨਿੰਦਾ, ਹਿੰਸਾ, ਅਪਮਾਨ ਕੁਸ਼ਬਦਾਂ ਦੀ ਵਰਤੋਂ, ਦੁਰਵਿਹਾਰ ਆਦਿ ਅਨੈਤਿਕ ਆਚਾਰਣਾਂ ਦੇ ਤਿਆਗ ਦੀ ਪ੍ਰੇਰਨਾ ਦਿੱਤੀ ਤਾਂ ਜੋ ਸਮਦ੍ਰਿਸ਼ਟਤਾ, ਖਿਮਾਂ, ਦਇਆ, ਧੀਰਜ, ਸੰਤੋਖ, ਪਰਉਪਕਾਰ, ਅਹਿੰਸਾ, ਬ੍ਰਾਹਮਚਰਯ, ਨਿਮਰਤਾ ਆਦਿ ਨੈਤਿਕ ਗੁਣਾਂ ਦਾ ਸਮਾਵੇਸ ਹੋਵੇ। ਵਿਅਕਤੀਗਤ ਨੈਤਿਕਤਾ ਦੀ ਇਹ ਉੱਚ ਪੱਧਰ ਸਮੁੱਚੇ ਸਮਾਜ ਦੇ ਨੈਤਿਕ ਮਿਆਰ ਨੂੰ ਉਚਿਆਂ ਕਰਦੀ ਹੈ। ਚੰਗੇ ਸਮਾਜ ਦੀ ਸਥਾਪਨਾ ਲਈ ਉਲਿਖਤ ਅਵਗੁਣਾਂ ਤੋਂ ਮੁਕਤੀ ਪ੍ਰਦਾਨ ਕਰਨਾ ਹੀ ਭਗਤਾਂ ਦਾ ਕੇਂਦਰੀ ਬਿੰਦੂ ਹੈ। ਸਮਾਜਿਕ ਗਿਰਾਵਟ ਦਾ ਸਭ ਤੋਂ ਵੱਡਾ ਕਾਰਨ ਵਿਅਕਤੀਗਤ ਕਾਇਰਤਾ ਤੇ ਡਰ ਦੀ ਭਾਵਨਾ ਹੈ। ਇਸ ਨਾਲ ਵਿਅਕਤੀਗਤ ਸੁਤੰਤਰਤਾ ਖ਼ਤਮ ਹੋ ਜਾਂਦੀ ਹੈ। ਪਰਮਾਤਮਾ ਦੀ ਪਰਮ ਸੱਤਾ ਵਿਚ ਵਿਸ਼ਵਾਸ ਰੱਖਣ ਨਾਲ ਮਨੁੱਖ ਵਿਚ ਨਿਡਰਤਾ ਦਾ ਗੁਣ ਪ੍ਰਵੇਸ਼ ਕਰ ਜਾਂਦਾ ਹੈ। ਭਗਤਾਂ ਨੇ ਸਮਾਜ ਵਿਚ ਆਪਣੀ ਬਾਣੀ ਦੁਆਰਾ ਇਸ ਤਥ ਦਾ ਪ੍ਰਦਰਸ਼ਨ ਕੀਤਾ ਹੈ ਕਿ ਸੰਸਾਰ ਦੀ ਹਰ ਚੀਜ਼ ਜਿੱਥੇ ਨਾਸ਼ਵਾਨ ਹੈ, ਉਥੇ ਉਹ ਪਰਮਾਤਮਾ ਦੇ ਹੁਕਮ ਅਧੀਨ ਹੀ ਕੰਮ ਕਰ ਰਹੀ ਹੈ। ਇਸ ਲਈ ਉਨ੍ਹਾਂ ਸ਼ਕਤੀਆਂ ਕੋਲੋਂ ਜੋ ਖ਼ੁਦ ਹੀ ਨਾਸ਼ਵਾਨ ਅਤੇ ਪ੍ਰਮਾਤਮਾ ਦੇ ਨਿਯੰਤ੍ਰਣ ਵਿਚ ਹਨ, ਸਾਨੂੰ ਬਿਲਕੁਲ ਹੀ ਨਹੀਂ ਡਰਨਾ ਚਾਹੀਦਾ, ਪਰਮਾਤਮਾ ਤਾਂ ਪਾਤਸ਼ਾਹਾਂ ਦਾ ਪਾਤਸ਼ਾਹਾ ਹੈ।[10] ਇਕ ਪ੍ਰਮਾਤਮਾ ਦੇ ਸੰਕਲਪ ਦੀ ਚੋਣ ਵੀ ਸਮੇਂ ਦੀ ਵੱਡੀ ਲੋੜ ਸੀ। ਭਗਤ ਸਮਾਜ ਨੂੰ ਪਰਮਾਤਮਾ ਸੰਬੰਧੀ ਇਹ ਸੰਕਲਪ ਪ੍ਰਦਾਨ ਕਰਕੇ ਉਸ ਨਾਲ ਪਿਆਰ ਕਰਨ ਦਾ ਸੰਦੇਸ਼ਾ ਦਿੰਦੇ ਹੋਏ ਸੰਸਾਰ ਦੀਆਂ ਸਭ ਸ਼ਕਤੀਆਂ ਤੋਂ ਬੇਪਰਵਾਹ ਕਰ ਦਿੰਦੇ ਹਨ। ਸਮਾਜ ਵਿੱਚ ਹਰ ਮਨੁੱਖ ਦੁਆਰਾ ਕੀਤੇ ਕਰਮ ਉਹ ਦੇਖਦਾ ਹੈ ਅਤੇ ਉਸ ਅਨੁਸਾਰ ਫਲ ਵੀ ਦਿੰਦਾ ਹੈ। ਇਸ ਤਰ੍ਹਾਂ ਸਮਾਜ ਦੇ ਹਰ ਵਿਅਕਤੀ ਨੂੰ ਭਗਤਾਂ ਨੇ ਚੰਗੇ ਕੰਮ ਕਰਨ ਦੀ ਪ੍ਰੇਰਨਾ ਦਿੱਤੀ। ਪਰਮਾਤਮਾ ਅਤੇ ਗੁਰੂ ਵਿੱਚ ਵਿਸ਼ਵਾਸ ਮਨੁੱਖ ਨੂੰ ਸਦਾ ਹੀ ਆਸ਼ਾਵਾਦੀ ਬਣਾਈ ਰੱਖਦਾ ਹੈ।[11] ਇਸ ਤਰ੍ਹਾਂ ਭਗਤਾਂ ਨੇ ਨੈਤਿਕ ਸਿੱਖਿਆ ਦੇ ਕੇ ਮਨੁੱਖ ਨੂੰ ਨਿਰਾਸ਼ਾਵਾਦ ਦੇ ਡੂੰਘੇ ਟੋਏ ਵਿੱਚੋਂ ਕੱਢਿਆ ਅਤੇ ਆਸ਼ਾਵਾਦੀ ਬਣਾਇਆ।

ਲੋਕ, ਪਾਖੰਡ, ਫੋਕੀਆਂ, ਰਸਮਾਂ ਅਤੇ ਵਿਅਰਥ ਕਰਮ ਕਾਂਡਾਂ ਵਿਚ ਲੱਗ ਕੇ ਧਰਮ ਦਾ ਅਸਲੀ ਸਰੂਪ ਅੱਖੋਂ ਉਹਲੇ ਕਰ ਬੈਠਦੇ ਹਨ। ਭਗਤਾਂ ਨੇ ਵੇਦਾਂ ਦਾ ਪਾਠ, ਨੰਗੇ ਫਿਰਨ, ਘੋੜੇ, ਗਾਂ, ਹਾਥੀ ਦਾ ਦਾਨ, ਪੂਜਾ ਡੰਡੋਤ, ਰਿੱਧੀਆਂ ਸਿੱਧੀਆ, ਸਰੀਰਕ ਆਸਣ,

ਤਿਲਕ, ਮਾਲਾ, ਰੋਜ਼ਾ, ਹੱਜ ਅਤੇ ਸੁੰਨਤ ਆਦਿ ਨੂੰ ਆਡੰਬਰ ਦੱਸਿਆ ਜੋ ਸਮੂਹ ਸਮਾਜ ਨੂੰ ਅਗਿਆਨ ਦੇ ਅੰਨ੍ਹੇ ਖੂਹ ਵਿੱਚ ਸੁੱਟ ਦਿੰਦੇ ਹਨ। ਭਗਤਾਂ ਨੇ ਇਨ੍ਹਾਂ ਆਡੰਬਰਾਂ ਦਾ ਦਿਲੇਰੀ ਨਾਲ ਵਿਰੋਧ ਕੀਤਾ ਅਤੇ ਅਸਲੀ ਜੀਵਨ ਦੇ ਰਹੱਸ ਦਾ ਪ੍ਰਕਾਸ਼ ਕਰਕੇ ਮੁਸਲਮਾਨ ਨੂੰ ਸੱਚਾ ਮੁਸਲਮਾਨ ਤੇ ਬ੍ਰਾਹਮਣ ਨੂੰ ਸੱਚਾ ਬ੍ਰਾਹਮਣ ਬਣਨ ਦਾ ਰਸਤਾ ਦੱਸਿਆ। ਇਸ ਤਰ੍ਹਾਂ ਭਗਤਾਂ ਨੇ ਕਰਮ ਕਾਂਡਾਂ ਦੀਆਂ ਜੰਜ਼ੀਰਾਂ ਤੋੜ ਕੇ ਸਮਾਜ ਨੂੰ ਧਾਰਮਿਕ ਸੁਤੰਤਰਤਾ ਪ੍ਰਦਾਨ ਕੀਤੀ।

ਜਾਤੀ ਭੇਦ ਸਮਾਜ ਦੇ ਮੱਥੇ ਤੇ ਕਲੰਕ ਹੁੰਦਾ ਹੈ। ਭਾਵੇਂ ਸਮਾਜ ਦੇ ਲੋਕ ਆਮ ਤੌਰ 'ਤੇ ਇਕੋ ਹੀ ਪਰਮਾਤਮਾ ਦੀ ਪੂਜਾ ਕਰਦੇ ਹਨ, ਪ੍ਰੰਤੂ ਬਾਹਰੀ ਰਸਮਾਂ ਵਿਚ ਅੰਤਰ ਹੋਣ ਕਾਰਨ ਵੰਡੀਆਂ ਪੈ ਜਾਂਦੀਆਂ ਹਨ। ਇਨ੍ਹਾਂ ਵੱਖ-ਵੱਖ ਵਰਗਾਂ ਦੀ ਆਪਸੀ ਈਰਖਾ ਭਿਆਨਕ ਜ਼ੁਲਮਾਂ ਨੂੰ ਜਨਮ ਦਿੰਦੀ ਹੈ। ਭਗਤ ਬਾਣੀ ਇਸ ਫ਼ਿਰਕਾਪ੍ਰਸਤੀ ਦੀ ਜ਼ਹਿਰ ਨੂੰ ਕੱਢਣ ਲਈ ਸੱਚ ਦਾ ਅੰਮ੍ਰਿਤ ਹੁੰਦਾ ਹੈ। ਭਗਤਾਂ ਨੇ ਸਾਂਝੀਵਾਲਤਾ ਦਾ ਸੰਦੇਸ਼ ਦਿੱਤਾ ਜੋ ਸਭ ਨੂੰ ਏਕਤਾ ਦੇ ਧਾਗੇ ਵਿੱਚ ਪਰੋਂਦਾ ਹੈ।

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥

(ਰਾਗ ਪ੍ਰਭਾਤੀ, ਆਦਿ ਗ੍ਰੰਥ, ਪੰਨਾ 1349)

ਭਗਤ ਸਰਵਲੋਕਿਕ ਵਿਸ਼ਵ-ਧਰਮ ਦਾ ਸੰਦੇਸ਼ਾ ਦਿੰਦੇ ਹਨ ਜਿਸ ਵਿਚ ਇਕ ਦੂਜੇ ਨੂੰ ਸਮਝਣ ਦੇ ਯੋਗ ਕਰਨ ਅਤੇ ਚੰਗਾ ਮਨੁੱਖ ਬਨਾਉਣ ਦੀ ਸੰਭਾਵਨਾ ਹੁੰਦੀ ਹੈ। ਸੋ ਭਗਤ ਸੰਪ੍ਰਦਾਇਕਤਾ ਦੇ ਜ਼ਹਿਰੀਲੇ ਵਾਤਾਵਰਣ ਤੋਂ ਸਮਾਜ ਨੂੰ ਮੁਕਤੀ ਪ੍ਰਦਾਨ ਕਰਦਾ ਹੈ।

ਜ਼ਾਤ ਪਾਤ ਦੀ ਪ੍ਰਥਾ ਵੀ ਸਮਾਜ ਵਿੱਚ ਤ੍ਰੇੜਾਂ ਦਾ ਮਨੁੱਖ ਕਾਰਨ ਬਣਦੀ ਹੈ। ਨੀਵੀਆਂ ਜ਼ਾਤਾਂ ਦਾ ਸੋਸ਼ਣ ਕੀਤਾ ਜਾਂਦਾ ਹੈ। ਉਨ੍ਹਾਂ ਨੂੰ ਜੀਵਨ ਦੇ ਹਰ ਖੇਤਰ ਵਿਚ ਪਿੱਛੇ ਹੀ ਧੱਕਿਆ ਜਾਂਦਾ ਹੈ। ਇਸ ਨਾਲ ਰਾਸ਼ਟਰੀ ਏਕਤਾ ਭੰਗ ਹੁੰਦੀ ਹੈ। ਭਗਤ ਬਾਣੀ ਦਾ ਉਪਦੇਸ਼ ਸਭ ਨੂੰ ਆਪਣਾ ਮੂਲ ਪਹਿਚਾਨਣ ਲਈ ਪ੍ਰੇਰਨਾ ਦਿੰਦਾ ਹੈ। ਪਰਮਾਤਮਾ ਸਾਹਮਣੇ ਜ਼ਾਤ ਪਾਤ ਅਰਥਹੀਣ ਹੈ। ਜੋ ਭਗਤੀ ਕਰਦੇ ਹਨ, ਉਨ੍ਹਾਂ ਦੇ ਰਾਹ ਵਿੱਚ ਨੀਵੀਂ ਜ਼ਾਤ ਕੋਈ ਰੁਕਾਵਟ ਨਹੀਂ ਬਣਦੀ, ਸਗੋਂ ਉਹ ਤਾਂ ਉੱਚੀ ਜ਼ਾਤ ਤੋਂ ਵੀ ਉੱਚੇ ਹੋ ਜਾਂਦੇ ਹਨ।[12] ਭਗਤ ਕਬੀਰ ਜ਼ਾਤ ਅਭਿਮਾਨ ਦੇ ਥੋਥੇਪਨ ਦਾ ਉਲੇਖ ਕਰਦੇ ਹੋਏ ਕਹਿੰਦੇ ਹਨ ਕਿ ਵਿਸ਼ਵ ਦਾ ਹਰ ਪ੍ਰਾਣੀ ਪਰਮਾਤਮਾ ਦਾ ਹੀ ਅੰਸ਼ ਹੈ।[13] ਸਭ ਦਾ ਸਰੀਰ ਪੰਜ ਤੱਤਾਂ ਦਾ ਹੀ ਬਣਿਆ ਹੋਇਆ ਹੈ। (ਵਿਗਿਆਨੀਆਂ ਨੇ ਇਨ੍ਹਾਂ ਤੱਤਾਂ ਦਾ ਨਿਖੇੜਾ 104 ਤੱਕ ਕਰ ਦਿੱਤਾ ਹੈ।) ਕਬੀਰ ਜੀ ਵਿਅੰਗਮਈ ਸ਼ੈਲੀ ਵਿਚ ਬ੍ਰਾਹਮਣਾ ਤੋਂ ਪੁਛਦੇ ਹਨ ਕਿ ਤੁਸੀਂ ਕਿਵੇਂ ਬ੍ਰਾਹਮਣ ਬਣ ਗਏ ਅਤੇ ਅਸੀਂ ਕਿਵੇਂ ਸੂਦਰ ਬਣ ਗਏ। ਕੀ ਸਾਡੀਆਂ (ਸੂਦਰਾਂ) ਨਾੜਾ ਵਿੱਚ ਲਹੂ ਗੇੜਾ ਖਾਂਦਾ ਹੈ ਅਤੇ ਤੇਰੀਆਂ (ਬ੍ਰਾਹਮਣਾਂ) ਵਿਚ ਦੂਧ ਚੱਕਰ ਲਾਉਂਦਾ ਹੈ।

ਜੌ ਤੂੰ ਬ੍ਰਹਮਣ ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀ ਆਇਆ ॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ
ਹਮ ਕਤੋ ਲੋਹੂ ਤੁਮ ਕਤ ਦੂਧ

(ਰਾਗ ਗਉੜੀ, ਆਦਿ ਗ੍ਰੰਥ, ਪੰਨਾ 324)

ਭਗਤਾਂ ਨੇ ਇਨ੍ਹਾਂ ਜਾਤ ਪਾਤ ਦੀਆਂ ਵੰਡੀਆਂ ਦੀ ਨਿੰਦਾ ਕੀਤੀ। ਸਭ ਨੂੰ ਇੱਕੋ ਜਿਹਾ ਸਮਝ ਕੇ ਗਿਆਨ ਦਾ ਪ੍ਰਕਾਸ਼ ਕੀਤਾ। ਇਸ ਤਰ੍ਹਾਂ ਭਗਤ ਵਰਗਹੀਨ ਸਮਾਜ ਦੀ ਸਥਾਪਨਾ ਕਰਨਾ ਚਾਹੁੰਦੇ ਹਨ ਜਿਸ ਵਿਚ ਸਾਂਝੀਵਾਲਤਾ ਦਾ ਜੀਵਨ ਬਤੀਤ ਹੋ ਸਕੇ, ਅਜੋਕੇ ਸਮੇਂ ਦੀ ਵੀ ਇਕ ਮੁੱਖ ਮੰਗ ਇਹੋ ਹੈ ਕਿ ਵਿਤਕਰਿਆਂ ਨੂੰ ਛੱਡ ਕੇ ਭਗਤਾਂ ਦੀ ਬਾਣੀ ਤੇ ਅਮਲ ਕਰਦਿਆਂ ਸਾਂਝੀਵਾਲਤਾ ਦਾ ਜੀਵਨ ਬਤੀਤ ਕਰੀਏ।

ਭਗਤਾਂ ਦੇ ਸਮੇਂ ਨਾਰੀ ਦੀ ਹਾਲਤ ਚੰਗੀ ਨਹੀਂ ਸੀ। ਉਸ ਨੂੰ ਕੇਵਲ ਭੋਗ ਵਿਲਾਸ ਦਾ ਸਾਧਨ ਮਾਤਰ ਹੀ ਸਮਝਿਆ ਜਾਂਦਾ ਸੀ। ਉਸ ਨੂੰ ਕੇਵਲ ਕਾਮ-ਵਾਸਨਾ ਦੀ ਤ੍ਰਿਪਤੀ ਦੇ ਲਈ ਬਣੀ ਸਮਝਿਆ ਜਾਂਦਾ ਸੀ। ਇਹ ਹਾਲਤ ਅਜਿਹੀ ਸੀ, ਜਿਸ ਵਿਚ ਇਸਤਰੀ ਪੁਰਸ਼ ਦੇ ਹੱਥ ਦਾ ਖਿਡੌਣਾ ਬਣਕੇ ਰਹਿ ਗਈ ਸੀ। ਸਮਾਜ ਦੀ ਪ੍ਰਗਤੀ ਦਾ ਮਿਆਰ ਉਸ ਦੀ ਇਸਤਰੀ ਜ਼ਾਤੀ ਦੇ ਸਮਾਜਿਕ ਪੱਧਰ ਤੋਂ ਪਰਖਿਆ ਜਾ ਸਕਦਾ ਹੈ। ਭਗਤ, ਜੀਵਨ ਦੀ ਇਸ ਵਾਸਤਵਿਕਤਾ ਸੰਬੰਧੀ ਪੂਰਨ-ਭਾਂਤ ਵਿਚ ਸੁਚੇਤ ਵਿਅਕਤੀ ਸਨ। ਭਗਤ ਬਾਣੀ ਸਮਾਜ ਦੇ ਰਾਜਨੀਤਕ, ਸਮਾਜਿਕ, ਆਰਥਕ, ਧਾਰਮਿਕ ਅਤੇ ਵਿਦਿਅਕ ਆਦਿ ਖੇਤਰਾਂ ਵਿਚ ਉਸ ਦੇ ਹੱਕਾਂ ਦੀ ਰਾਖੀ ਲਈ ਪੁਰਜ਼ੋਰ ਆਵਾਜ਼ ਉਠਾਉਂਦੀ ਹੈ। ਭਗਤ ਧੰਨਾ ਤਾਂ ਪਰਮਾਤਮਾ ਪਾਸੋਂ ਵੀ ਇਕ ਚੰਗੀ ਇਸਤਰੀ ਦੀ ਮੰਗ ਕਰਦਾ ਹੈ।[14] ਤਾਂ ਜੋ ਉਹ ਆਪਣਾ ਸਮਾਜਿਕ ਜੀਵਨ ਵਧੀਆ ਢੰਗ ਨਾਲ ਬਤੀਤ ਕਰ ਸਕੇ। ਗੁਰੂ ਨਾਨਕ ਕਹਿੰਦੇ ਹਨ ਕਿ ਜਿਸ ਦੀ ਕੁੱਖ ਵਿਚੋਂ ਸਮਾਜ ਦੇ ਮਹਾਨ ਵਿਅਕਤੀ ਜਨਮ ਲੈਂਦੇ ਹਨ, ਉਸ ਨੂੰ ਮੰਦਾ ਕਹਿਣਾ ਅਗਿਆਨਤਾ ਹੈ।[15] ਸੋ ਭਗਤ ਇਸਤਰੀ ਨੂੰ ਪ੍ਰਚਲਿਤ ਗਲਤ ਕੀਮਤਾਂ ਤੋਂ ਛੁਟਕਾਰਾ ਦਿਵਾਉਂਦਾ ਹੋਇਆ, ਨਵੀਆਂ ਅਤੇ ਉਸਾਰੂ ਕੀਮਤਾਂ ਦਾ ਧਾਰਨੀ ਬਣ ਕੇ ਸਮਾਜ ਵਿਚ ਪਰਿਵਾਰਕ ਸ਼ਾਂਤੀ ਲਈ ਮਰਦ ਅਤੇ ਤੀਵੀਂ ਦੋਹਾਂ ਨੂੰ ਪ੍ਰਸਪਰ ਵਫ਼ਾਦਾਰੀ ਤੇ ਮਿਲਵਰਤਨ ਦਾ ਉਪਦੇਸ਼ ਦਿੰਦਾ ਹੈ।

ਭਗਤਾਂ ਦੀ ਬਾਣੀ ਵਿਚੋਂ ਸਮਾਜ ਦੇ ਹਰ ਵਿਅਕਤੀ ਨੂੰ ਜੀਵਨ ਸੰਘਰਸ਼ ਵਿਚ ਹਿੱਸਾ ਲੈਣ ਲਈ ਇਕ ਪ੍ਰਬਲ ਵੰਗਾਰ ਸੁਣਾਈ ਦਿੰਦੀ ਹੈ। ਜੀਵਨ ਸੰਗ੍ਰਾਮ ਵਿਚੋਂ ਭਗੌੜੇ ਬਣ ਕੇ, ਜੰਗਲਾਂ ਪਹਾੜਾਂ ਤੇ ਕੰਦਰਾਂ ਵਲ ਵਿਅਕਤੀਗਤ ਸੁੱਖ ਦੀ ਉਪਲਬਧੀ ਲਈ ਨੱਸਦੇ ਜਾ ਰਹੇ ਲੋਕਾਂ ਦੀ ਕਾਇਰਤਾ ਤੇ ਬੁਜ਼ਦਿਲੀ ਉਤੇ ਕਰਾਰੀ ਸੱਟ ਮਾਰੀ। ਭਗਤ ਤ੍ਰਿਲੋਚਨ ਅਜਿਹੇ ਸੰਨਿਆਸ ਦਾ ਮੌਜੂ ਉਡਾਉਂਦਾ ਹੈ ਜਿਸ ਵਿਚ ਮਨੁੱਖ ਨੇ ਆਪਣਾ ਮਨ ਹੀ ਨਿਰਮਲ ਨਾ ਕੀਤਾ ਹੋਵੇ। ਭਗਤ ਮਨੁੱਖ ਨੂੰ ਸਮਾਜ ਨਾਲੋਂ ਤੋੜ ਕੇ ਜੰਗਲਾਂ ਤੇ ਪਹਾੜਾਂ ਦੀਆਂ ਕੰਦਰਾਂ ਦੀ ਸ਼ਰਨ ਤਕਣ ਲਈ ਪ੍ਰੇਰਨਾ ਨਹੀਂ ਦਿੰਦਾ, ਉਹ ਤਾਂ ਸਮਾਜ ਨਾਲ ਗ੍ਰਹਿਸਥ ਦੇ ਰੂਪ ਵਿਚ ਅਤਿ ਘਨਿਸ਼ਟ ਸੰਬੰਧ ਰੱਖਣਾ ਚਾਹੁੰਦਾ ਹੈ ਤਾਂ ਜੋ ਸਮਾਜ ਵਿਚ ਵਿਚਰਦਿਆਂ ਹੀ ਮੁਕਤੀ ਪ੍ਰਾਪਤ ਕੀਤੀ ਜਾ ਸਕੇ। ਮਨੁੱਖ ਸਮਾਜ ਅਤੇ ਗ੍ਰਹਿਸਥ ਵਿਚ ਰਹਿੰਦਾ ਹੋਇਆ, ਮਾਨਸਿਕ ਪ੍ਰਵਿਰਤੀਆਂ ਉੱਤੇ ਜਿੱਤ ਪ੍ਰਾਪਤ ਕਰਦਾ ਹੈ ਅਤੇ ਸਮਾਜ ਵਿੱਚ ਹੋ ਰਹੇ ਧੱਕੇ, ਜ਼ੁਲਮ ਅਤਿਆਚਾਰ ਅਤੇ ਅਨਿਆਇ ਵਿਰੁਧ ਟੱਕਰ ਲੈਣ ਲਈ ਆਪਣੇ ਅੰਦਰ ਅਥਾਹ ਸ਼ਕਤੀ ਰਖਦਾ ਹੈ। ਭਗਤਾਂ ਨੇ ਉਸੇ ਨੂੰ ਸੂਰਬੀਰ ਕਿਹਾ ਹੈ ਜੋ।

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ, ਕਬਹੂ ਨਾ ਛਾਡੇ ਖੇਤੁ॥

(ਮਾਰੂ, ਸਲੋਕ, ਆਦਿ ਗ੍ਰੰਥ ਪੰਨਾ 1105)

ਸੋ ਭਗਤਾਂ ਦਾ ਉਦੇਸ਼ ਜਿੱਥੇ ਭਗਤੀ ਕਰਨਾ ਅਤੇ ਕਰਾਉਣਾ ਹੈ, ਉਥੇ ਆਪਣੀ ਬਾਣੀ ਰਾਹੀਂ ਮਨੁੱਖੀ ਸੂਰਤ ਨੂੰ ਘੜਣਾ ਵੀ ਹੈ ਅਤੇ ਉੱਚ ਅਖ਼ਲਾਕ ਵਾਲੇ ਮਨੁੱਖ ਪੈਦਾ ਕਰਕੇ ਸਮਾਜ ਦੇ ਵਿਅਕਤੀਗਤ ਅਤੇ ਸਾਮੂਹਿਕ ਜੀਵਨ ਨੂੰ ਮੁਕਤੀ ਪ੍ਰਦਾਨ ਕਰਨਾ ਹੈ।

**(ੲ) ਆਰਥਿਕ ਸੁਤੰਤਰਤਾ ਦੀ ਤਾਂਘ:—**

ਸਮਾਜ ਦੀ ਪ੍ਰਗਤੀ ਉਸ ਦੇ ਆਰਥਿਕ ਵਿਕਾਸ ਉੱਤੇ ਨਿਰਭਰ ਕਰਦੀ ਹੈ। ਮਨੁੱਖੀ ਲੋੜਾਂ ਦੀ ਪੂਰਤੀ ਲਈ ਸਮਾਜ ਦੀ ਆਰਥਿਕ ਵਿਵਸਥਾ ਦਾ ਵਿਕਸਿਤ ਹੋਣਾ ਬੜਾ ਜ਼ਰੂਰੀ ਹੈ। ਪਰ ਜਦੋਂ ਮਨੁੱਖ ਧੰਨ ਅਤੇ ਸੰਪਤੀ ਨੂੰ ਇਕੱਠਿਆਂ ਕਰਨ ਲਈ ਲਾਲਸਾ ਵਲ ਜਾਂਦਾ ਹੈ ਤਾਂ ਜੀਵਨ ਦੁਖਦਾਈ ਬਣ ਜਾਂਦਾ ਹੈ। ਭਗਤ ਇਕ ਅਜਿਹੇ ਸਮਾਜ ਦੀ ਉਸਾਰੀ ਦੀ ਕਲਪਨਾ ਕਰਦੇ ਹਨ ਜਿਸ ਵਿਚ ਇਕ ਚੰਗੇ ਪੱਧਰ ਦੇ ਜੀਵਨ-ਨਿਰਵਾਹ ਲਈ ਹਰ ਵਿਅਕਤੀ ਦੀਆਂ ਬੁਨਿਆਦੀ ਲੋੜਾਂ (ਕੁਲੀ, ਗੁੱਲੀ, ਜੁੱਲੀ) ਸੁਭਾਵਿਕ ਹੀ ਪੂਰੀਆਂ ਹੋ ਸਕਣ। ਜਿਸ ਸਮਾਜ ਵਿਚ ਲੋਕ ਭੁੱਖੇ ਮਰਦੇ ਹੋਣ ਉਹ ਰੱਬ ਦੀ ਭਗਤੀ ਕਿਵੇਂ ਕਰ ਸਕਦੇ ਹਨ: ਆਰਥਿਕ ਲੋੜਾਂ ਪੂਰੀਆਂ ਹੋਣ ਤੋਂ ਬਾਅਦ ਹੀ ਭਗਤੀ ਕੀਤੀ ਜਾ ਸਕਦੀ ਹੈ। 'ਪੇਟ ਨਾ ਪਈਆਂ ਰੋਟੀਆਂ, ਸਭੇ ਗੱਲਾਂ ਖੋਟੀਆਂ।' ਇਸ ਲਈ ਭਗਤੀ ਵਾਸਤੇ ਯੋਗ ਵਾਤਾਵਰਣ ਪੈਦਾ ਕਰਨ ਲਈ ਸਮਾਜ ਦੇ ਹਰ ਵਿਅਕਤੀ ਦਾ ਆਰਥਿਕ ਸੰਕਟ ਵਿੱਚੋਂ ਮੁਕਤ ਹੋਣਾ ਬੜਾ ਆਵੱਸ਼ਕ ਹੈ। ਭਗਤ ਕਬੀਰ ਦਾ ਵਿਚਾਰ ਹੈ ਕਿ ਭੁਖਿਆਂ ਭਗਤੀ ਨਹੀਂ ਹੋ ਸਕਦੀ।

ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥
ਹਉ ਮਾਗਉ ਸੰਤਨ ਰੇਨਾ ॥ ਮੈ ਨਾਹੀ ਕਿਸੀ ਕਾ ਦੇਨਾ ॥

(ਰਾਗ ਸੋਰਠਿ, ਆਦਿ ਗ੍ਰੰਥ, ਪੰਨਾ 655)

ਧੰਨਾ ਭਗਤ ਵੀ ਪਰਮਾਤਮਾ ਪਾਸੋਂ ਦਾਲ, ਆਟਾ, ਜੁੱਤੀ, ਸੋਹਣੇ ਕੱਪੜੇ ਚੰਗੀ ਵਾਹੀ ਹੋਈ ਧਰਤੀ ਦਾ ਅਨਾਜ, ਚੜ੍ਹਨ ਲਈ ਸੁਹਣੀ ਅਰਬੀ ਘੋੜੀ, ਦੁੱਧ ਪੀਣ ਲਈ ਗਊ ਅਥਵਾ ਮੱਝ ਆਦਿ ਲਵੇਰੀ ਅਤੇ ਗ੍ਰਹਿਸਥੀ ਜੀਵਨ ਦੀ ਸਾਥਣ ਇਕ ਚੰਗੀ ਇਸਤਰੀ ਦੀ ਮੰਗ ਕਰਦਾ ਹੈ।[16]

ਭਗਤ ਧੰਨ ਇਕੱਠਾ ਕਰਨ ਦੇ ਵਿਰੁਧ ਸਨ ਕਿਉਂਕਿ ਇਸ ਪ੍ਰਵਿਰਤੀ ਨਾਲ ਸਮਾਜ ਵਿਚ ਧਨੀ ਅਤੇ ਨਿਰਧਨ ਦੋ ਵਰਗ ਪੈਦਾ ਹੋ ਜਾਂਦੇ ਹਨ। ਧਨੀ ਲੋਕ ਵਿਲਾਸ ਤੇ ਐਸ਼ੋ-ਇਸ਼ਰਤ ਦਾ ਜੀਵਨ ਬਤੀਤ ਕਰਨ ਦੇ ਵਲ ਰੁਚਿਤ ਹੋ ਜਾਂਦੇ ਹਨ। ਭਗਤ ਤਾਂ ਸਾਦੇ ਜੀਵਨ ਜੀਉਣ ਦੀ ਸਿਫਾਰਸ਼ ਕਰਦੇ ਹਨ। ਗੁਰੂ ਨਾਨਕ ਜੀ ਦਾ ਵੀ ਵਿਚਾਰ ਹੈ ਕਿ ਇਹ ਮਾਇਆ ਪਾਪਾਂ ਬਾਝੋਂ ਇਕੱਠੀ ਨਹੀਂ ਕੀਤੀ ਜਾ ਸਕਦੀ।[17] ਇਸ ਲਈ ਇਸ ਕੱਚੇ ਧੰਨ ਨੂੰ ਇਕੱਠਿਆਂ ਕਰਨ ਵਾਲੇ ਵਿਅਕਤੀ ਨੂੰ ਤੀਜੇ ਗੁਰੂ ਅਮਰਦਾਸ ਜੀ ਮੂਰਖ ਤੇ ਗੰਵਾਰ ਦੱਸਦੇ ਹਨ।[18]

ਭਗਤ ਕਬੀਰ ਇਹ ਮੰਨਦੇ ਹਨ ਕਿ ਸੰਸਾਰ ਦੀ ਪ੍ਰਕਿਰਤੀ ਇਹ ਹੈ ਕਿ ਇਸ ਵਿਚ ਧਨੀ ਪੁਰਸ਼ ਦਾ ਤਾਂ ਸਦਾ ਸਤਿਕਾਰ ਹੁੰਦਾ ਹੈ। ਪਰ ਨਿਰਧਨ ਨੂੰ ਕੋਈ ਪੁਛਦਾ ਹੀ ਨਹੀਂ। ਇਹ ਮਨੁੱਖ ਦਾ ਅਗਿਆਨ ਹੈ। ਵਾਸਤਵ ਵਿਚ ਧਨੀ ਅਤੇ ਨਿਰਧਨ ਦੋਵੇਂ ਇਕ ਪਿਤਾ ਦੇ ਪੁੱਤਰ ਹੋਣ ਕਾਰਣ ਭਰਾ-ਭਰਾ ਹਨ। ਇਸ ਲਈ ਦੋਹਾਂ ਧਿਰਾਂ ਵਿਚ ਆਰਥਿਕ ਸਮਾਨਤਾ ਹੋਣੀ

ਚਾਹੀਦੀ ਹੈ। ਭਗਤ ਕਬੀਰ ਉਸ ਵਿਅਕਤੀ ਨੂੰ ਨਿਰਧਨ ਕਹਿੰਦੇ ਹਨ, ਜਿਸ ਦਾ ਆਤਮਿਕ ਸੰਪੱਤੀ ਦੇ ਦ੍ਰਿਸ਼ਟੀਕੋਣ ਤੋਂ ਦਿਵਾਲਾ ਨਿਕਲ ਚੁਕਿਆ ਹੈ।[19] ਪਰ ਸਮਾਜ ਵਿਚ ਬਹੁ ਗਿਣਤੀ ਇਨ੍ਹਾਂ ਦੀ ਹੁੰਦੀ ਹੈ। ਭਗਤ ਧਨੀ ਅਤੇ ਨਿਰਧਨ ਦੀ ਵਿਥ ਨੂੰ ਪੂਰਨ ਰੂਪ ਵਿਚ ਮਿਟਾ ਦੇਣ ਦੇ ਇਛੁਕ ਹਨ। ਆਰਥਿਕ ਦ੍ਰਿਸ਼ਟੀਕੋਣ ਤੋਂ ਇਹ ਨਿਸ਼ਾਨਾ ਨਿਸਚੇ ਹੀ ਦੈਵੀ ਸਮਾਜਵਾਦ (Divine Socialism) ਦੀ ਸਥਾਪਨਾ ਕਰਨਾ ਹੈ।

ਭਗਤ ਹਰ ਵਿਅਕਤੀ ਨੂੰ ਦਸਾਂ ਨਹੁੰਆਂ ਦੀ ਕਿਰਤ ਕਰਨ ਲਈ ਵੀ ਪ੍ਰੇਰਣਾ ਦਿੰਦੇ ਹਨ। ਕਿਰਤ ਦਾ ਸਤਿਕਾਰ ਉਸ ਦੇ ਸਮਾਜਿਕ ਉਦੇਸ਼ ਦਾ ਕੇਂਦਰੀ ਬਿੰਦੂ ਹੈ। ਮਨੁੱਖ ਨੇ ਧਰਮ ਅਤੇ ਕਿਰਤ ਦੋਹਾਂ ਨੂੰ ਨਿਭਾਉਣਾ ਹੈ, ਭਗਤ ਤ੍ਰਿਲੋਚਨ ਕਹਿੰਦਾ ਹੈ।

ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮਾਲਿ ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥

(ਸਲੋਕ 213, ਆਦਿ ਗ੍ਰੰਥ, ਪੰਨਾ 1376)

ਫਰੀਦ ਜੀ ਤਾਂ ਇਥੋਂ ਤੱਕ ਕਹਿੰਦੇ ਹਨ ਕਿ ਆਦਰਸ਼ਕ ਸਮਾਜਵਾਦੀ ਉਹੀ ਹੀ ਹੋ ਸਕਦਾ ਹੈ ਜਿਸ ਕੋਲ ਕੁੱਝ ਨਾ ਹੁੰਦਿਆਂ ਵੀ ਆਪ ਨੂੰ ਹੋਰਾਂ ਲਈ ਕੁਰਬਾਨ ਕਰਨ ਦੀ ਹੁੱਬ ਰੱਖਦਾ ਹੈ।

ਅਣਹੋਦੇ ਆਪੁ ਵੰਡਾਏ ॥
ਕੋ ਐਸਾ ਭਗਤੁ ਸਦਾਏ ॥

(ਸਲੋਕ 128 ਆਦਿ ਗ੍ਰੰਥ, ਪੰਨਾ 1384)

ਭਗਤਾਂ ਦੇ ਆਦਰਸ਼ਕ ਸਮਾਜ ਵਿਚ, ਹਰ ਵਿਅਕਤੀ ਅਜਿਹਾ ਹੀ ਆਦਰਸ਼ਕ ਨਾਗਰਿਕ ਹੋਣਾ ਚਾਹੀਦਾ ਹੈ। ਜਾਗੀਰਦਾਰਾਂ, ਸਰਮਾਏਦਾਰਾਂ, ਵਿਹਲੜਾ, ਮੰਗ ਕੇ ਖਾਣਾ ਵਾਲਿਆਂ ਅਤੇ ਕਿਰਤ ਹੀਨ, ਮਨਮੁਖ ਲੋਕਾਂ ਨੂੰ ਉਨ੍ਹਾਂ ਦੇ ਸਮਾਜ ਵਿਚ ਕੋਈ ਸਤਿਕਾਰ ਨਹੀਂ ਪ੍ਰਾਪਤ ਹੋ ਸਕਦਾ। ਸੋ ਭਗਤ ਮਨੁੱਖ ਨੂੰ ਆਰਥਿਕ ਬੰਧਨਾ ਤੋਂ ਸੁਤੰਤਰ ਕਰਕੇ ਇੱਕ ਅਜਿਹੇ ਸਮਾਜ ਦੇ ਸਿਰਜਕ ਹਨ ਜਿਸ ਵਿੱਚ ਆਰਥਿਕ ਸੋਸ਼ਣ ਦੀ ਸੰਭਾਵਨਾ ਹੀ ਪੈਦਾ ਨਾ ਹੋ ਸਕੇ।

**(ਸ) ਰਾਜਸੀ ਸੁਤੰਤਰਤਾ ਦੀ ਪ੍ਰਾਪਤੀ ਲਈ ਕਲਪਨਾ:—**

ਭਗਤਾਂ ਨੇ ਰਾਜਸੀ ਅਵਸਥਾ ਦਾ ਨਾ-ਕੇਵਲ ਵਰਨਣ ਹੀ ਕੀਤਾ, ਸਗੋਂ ਉਸ ਰਾਜਨੀਤੀ ਵਿਚ ਪਸਰੇ ਭ੍ਰਿਸ਼ਟਾਚਾਰ ਅਤੇ ਆਚਾਰ-ਹੀਣਤਾ ਦੀ ਬੇ-ਖੌਫ਼ ਆਲੋਚਨਾ ਕੀਤੀ। ਰਾਜੇ ਆਪਣੇ ਧਰਮ ਭੁਲਕੇ ਜਨਤਾ ਦਾ ਖ਼ੂਨ ਪੀਣ ਲੱਗ ਪਏ ਸਨ। ਕਾਜ਼ੀ ਤੇ ਬ੍ਰਾਹਮਣ ਧਰਮ ਕਰਮ ਦੀ ਥਾਂ ਲੋਕਾਂ ਤੋਂ ਰਿਸ਼ਵਤਾਂ ਲੈ ਕੇ ਅਤੇ ਹੋਰ ਕੂੜ ਕਰਮ ਕਰਕੇ ਆਪਣੇ ਰਾਜਸੀ ਅਹੁਦੇ ਦਾ ਨਜ਼ਾਇਜ਼ ਲਾਭ ਪ੍ਰਾਪਤ ਕਰ ਰਹੇ ਸਨ। ਕਾਜ਼ੀ ਤੇ ਬ੍ਰਾਹਮਣ ਧਰਮ ਨੂੰ ਇੱਕ ਪੇਸ਼ੇ ਵਜੋਂ ਚਲਾ ਰਹੇ ਸਨ। ਰਾਜਾ ਤੇ ਅਹਿਲਕਾਰ, ਲੋਕਾਂ ਦੀ ਬੇਕਿਰਕ ਲੁਟ-ਖਸੁਟ ਕਰ ਰਹੇ ਸਨ ਅਤੇ ਦਿਨ-ਬ-ਦਿਨ ਅਤਿਆਚਾਰੀ ਹੋ ਰਹੇ ਸਨ। ਭਗਤ ਕਬੀਰ ਨੇ ਥਾਂ ਥਾਂ ਰਾਜਸੀ ਤਾਕਤ ਤੋਂ ਨਾ-ਡਰਨ ਦੀ ਪ੍ਰੇਰਨਾ ਦਿੱਤੀ।[20] ਹਾਕਮਾਂ ਨੂੰ ਕਿਸੇ ਨਾਲ ਵੀ ਧੱਕਾ ਕਰਨ ਦੀ ਆਗਿਆ ਨਹੀਂ।

ਹਮ ਮਸਕੀਨ ਖੁਦਾਈ ਬੰਦੇ, ਤੁਮ ਰਾਜਸੁ ਮਨਿ ਭਾਵੈ ॥
ਅਲਹ ਅਵਲਿ ਦੀਨ ਕੋ ਸਾਹਿਬੁ, ਜੋਰੁ ਨਹੀ ਫੁਰਮਾਵੈ ॥

(ਰਾਗ ਆਸਾ, ਆਦਿ ਗ੍ਰੰਥ, ਪੰਨਾ 480)

ਪਰਮਾਤਮਾ ਨੂੰ ਭਗਤ ਪਿਆਰਾ ਹੈ ਨਾ ਕਿ ਰਾਜਾ। ਕ੍ਰਿਸ਼ਨ ਜੀ ਇਕ ਵਾਰੀ ਹਸਤਨਾਪੁਰ ਗਏ। ਰਾਜ ਕੌਰਵਾਂ ਦਾ ਸੀ। ਕੌਰਵ ਰਾਜ-ਪਟ ਵਿਚ ਇਹ ਖਿਆਲ ਕਰਦੇ ਰਹੇ ਕਿ ਕ੍ਰਿਸ਼ਨ ਜੀ ਉਨ੍ਹਾਂ ਪਾਸ ਆਉਣਗੇ। ਪਰ ਉਹ ਆਪਣੇ ਗਰੀਬ ਭਗਤ ਬਿਦਰ ਦੇ ਘਰ ਗਏ। ਰਾਜੇ ਦੁਰਯੋਧਨ ਨੇ ਗਿਲਾ ਕੀਤਾ ਤਾਂ ਕ੍ਰਿਸ਼ਨ ਜੀ ਨੇ ਉੱਤਰ ਦਿੱਤਾ ਕਿ ਤੁਹਾਨੂੰ ਆਪਣੇ ਰਾਜ ਦਾ ਮਾਣ ਹੈ, ਬਿਦਰ ਭਾਵੇਂ ਗਰੀਬੜਾ ਹੈ, ਪਰ ਉਹ ਭਜਨ-ਭਗਤੀ ਵਿਚ ਲੀਨ ਹੈ। ਇਸ ਸਾਰੀ ਘਟਨਾ ਨੂੰ ਕਬੀਰ ਸਾਹਿਬ ਨੇ ਆਪਣੇ ਸ਼ਬਦਾਂ ਵਿੱਚ ਇਸ ਤਰ੍ਹਾਂ ਬਿਆਨ ਕੀਤਾ ਹੈ,

ਰਾਜਨੁ, ਕਉਨੁ ਤੁਮਾਰੈ ਆਵੈ ॥
ਐਸੋ ਭਾਉ ਬਿਦਰ ਕੋ ਦੇਖਿਓ, ਓਹੁ ਗਰੀਬੁ ਮੋਹਿ ਭਾਵੈ ॥੧॥ ਰਹਾਉ ॥

(ਰਾਗ ਮਾਰੂ, ਆਦਿ ਗ੍ਰੰਥ, ਪੰਨਾ 1105)

ਰਾਜਸੀ ਸੱਤਾ ਦੇ ਡਰ ਕਾਰਨ ਲੋਕ ਆਪਣੇ ਜੀਵਨ ਆਦਰਸ਼ ਅਤੇ ਧਾਰਮਿਕ ਕਰਤੱਵ ਨੂੰ ਵੀ ਭੁੱਲ ਜਾਂਦੇ ਹਨ। ਉਨ੍ਹਾਂ ਵਿੱਚ ਸੁਤੰਤਰਤਾ ਸਹਿਤ ਆਪਣੇ ਧਾਰਮਿਕ ਕਰਤੱਵ ਨੂੰ ਨਿਭਾਉਣ ਦੀ ਜੁਰੱਅਤ ਹੀ ਨਹੀਂ ਹੁੰਦੀ। ਉਹ ਆਪਣੇ ਸੰਸਕਾਰਾਂ ਅਧੀਨ, ਆਪਣੇ ਧਰਮ ਅਤੇ ਵਿਚਾਰਾਂ ਅਨੁਸਾਰ ਕੰਮ ਕਰਨਾ ਚਾਹੁੰਦੇ ਹਨ। ਪਰ ਰਾਜਸੀ ਸੱਤਾ ਦਾ ਡਰ ਉਨ੍ਹਾਂ ਨੂੰ ਅਜਿਹਾ ਕਰਨ ਨਹੀਂ ਦਿੰਦਾ। ਭਗਤਾਂ ਨੇ ਲੋਕਾਂ ਨੂੰ ਅਜਿਹੇ ਰਾਜਸੀ ਡਰ ਤੋਂ ਮੁਕਤ ਹੋਣ ਦੀ ਸਿੱਖਿਆ ਦਿੱਤੀ।

ਸੋ, ਭਗਤ ਬਾਣੀ ਜਿੱਥੇ ਆਤਮਿਕ ਮੁਕਤੀ ਦੀਆਂ ਉਚਤਮ ਸ਼ਿਖਰਾਂ ਤਕ ਪਹੁੰਚਉਂਦੀ ਹੈ, ਨਾਲ ਹੀ ਸਮਾਜ ਦੇ ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਸੀ ਖੇਤਰਾਂ ਦੀ ਪਰਾਧੀਨਤਾ ਤੋਂ ਵੀ ਸੁਤੰਤਰਤਾ ਪ੍ਰਦਾਨ ਕਰਦੀ ਹੈ। ਭਗਤ ਇਕ ਅਜਿਹੇ ਆਦਰਸ਼ਕ ਸਮਾਜ ਦਾ ਨਿਰਮਾਣ ਕਰਨ ਦੀ ਪ੍ਰੇਰਣਾ ਅਤੇ ਸ਼ਕਤੀ ਪ੍ਰਦਾਨ ਕਰਦੇ ਹਨ ਜਿਸ ਵਿਚ ਜ਼ਾਤ ਪਾਤ, ਸੰਪ੍ਰਦਾਇਕਤਾ, ਭੇਖ, ਦੰਭ, ਅਗਿਆਨ, ਗ਼ਰੀਬੀ ਅਤੇ ਕਿਸੇ ਪ੍ਰਕਾਰ ਦੇ ਸੋਸ਼ਣ ਨੂੰ ਕੋਈ ਥਾਂ ਨਾ ਮਿਲ ਸਕੇ। ਸਗੋਂ ਲੋਕਾਂ ਵਿਚ ਭਾਈਚਾਰਕ ਏਕਤਾ, ਮਿਲਾਪ, ਦਇਆ, ਖਿਮਾ, ਸੰਤੋਖ, ਨਿਡਰਤਾ, ਤਰਸ, ਸੇਵਾ, ਸਿਮਰਨ, ਸਚਾਈ, ਪਿਆਰ, ਸਿਮਰਨ ਅਤੇ ਪਰਉਪਕਾਰ ਆਦਿ ਗੁਣਾਂ ਦਾ ਸਮਾਵੇਸ਼ ਹੋਵੇ।

ਸੋ, ਭਗਤੀ ਕਾਵਿ ਨੇ ਸੱਚਮੁੱਚ ਇਕ ਕ੍ਰਿਆਸ਼ੀਲ ਮਾਨਵੀ ਸਮਾਜ ਦੇ ਸਰੂਪ ਦੀ ਕਲਪਨਾ ਕੀਤੀ ਸੀ।

## ਹਵਾਲੇ ਤੇ ਟਿੱਪਣੀਆਂ

1. Gokal Chand Narang, *Real Hinduism*. p.65.
2. Total Negation of misery is Moksha.
   Syamananda Brehmchary, *Self-Realisation*. p. 267.

3. ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥
ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥
ਮੁਲਾ ਕਹਹੁ ਨਿਆਉ ਖੁਦਾਈ ॥ ਤੇਰੇ ਮਨ ਕਾ ਭਰਮੁ ਨਾ ਜਾਈ ॥
(ਰਾਗ ਪ੍ਰਭਾਤੀ, ਆਦਿ ਗ੍ਰੰਥ, ਪੰਨਾ 1350)

4. ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ ॥
ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥
(ਸਲੋਕ 188, ਉਹੀ ਪੰਨਾ 1374)

5. ਕਬੀਰ ਜੋਰੁ ਕੀਆ ਸੋ ਜੁਲਮ ਹੈ ਲੇਇ ਜਬਾਬੁ ਖੁਦਾਇ ॥
(ਸਲੋਕ 200, ਉਹੀ ਪੰਨਾ 1375)

6. ਦਾਰਿਦੁ ਦੇਖਿ ਸਭੁ ਕੋ ਹਸੈ, ਐਸਾ ਦਸਾ ਹਮਾਰੀ ॥
ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ ॥2 ॥
(ਰਾਗ ਬਿਲਾਵਲ, ਉਹੀ ਪੰਨਾ 858)

7. ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥
ਲੋਗਾ ਭਰਮਿ ਨ ਭੂਲਹੁ ਭਾਈ ॥
ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰ ਰਹਿਓ ਸ੍ਰਬ ਠਾਂਈ ॥
(ਰਾਗ ਪ੍ਰਭਾਤੀ, ਉਹੀ, ਪੰਨੇ 1349–50)

8. *Encyclopedia of Religion and Ethics*. Vol.12. p. 529.

9. ਨ ਕੋ ਬੈਰੀ ਨਹੀਂ ਬੇਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥
(ਰਾਗ ਕਾਨੜਾ, ਉਹੀ, ਪੰਨਾ 1299)

10. ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥
(ਜਪੁ 1, ਪੰਨਾ 6)

11. ਦਰਸ਼ਨ ਸਿੰਘ (ਡਾ.) ਗੁਰੂ ਗ੍ਰੰਥ ਬਾਣੀ ਵਿਚ ਗੁਰੂ ਦਾ ਸੰਕਲਪ, ਪੰਨਾ 178

12. ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥ 2 ॥
(ਰਾਗ ਮਾਰੂ, ਆਦਿ ਗ੍ਰੰਥ, ਪੰਨਾ 1104)

13. ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
(ਰਾਗ ਪ੍ਰਭਾਤੀ, ਉਹੀ, ਪੰਨਾ 1349)

14. ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥
(ਰਾਗ ਧਨਾਸਰੀ, ਉਹੀ, ਪੰਨਾ 694)

15. ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥
(ਰਾਗ ਆਸਾ, ਉਹੀ ਪੰਨਾ 473)

16. ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥
ਪਨੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀ ਕਾ ॥
ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥
ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥
(ਰਾਗ ਧਨਾਸਰੀ, ਉਹੀ ਪੰਨਾ 694)

17. ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨਾ ਜਾਈ ॥

(ਰਾਗ ਆਸਾ, ਉਹੀ, ਪੰਨਾ 417)

18. ਕਾਚਾ ਧਨੁ ਸੰਚਹਿ ਮੂਰਖ ਗਾਵਾਰ ॥

(ਧਨਾਸਰੀ, ਉਹੀ, ਪੰਨਾ 665)

19. ਨਿਰਧਨੁ ਆਦਰੁ ਕੋਈ ਨ ਦੇਇ ॥ ਲਾਖ ਜਤਨ ਕਰੈ ਓਹੁ ਚਿਤਿ ਨਾ ਧਰੇਇ ॥ ਰਹਾਉ ॥
ਜਉ ਨਿਰਧਨੁ ਸਰਧਨੁ ਕੈ ਜਾਇ ॥ ਆਗੇ ਬੈਠਾ ਪੀਠਿ ਫਿਰਾਇ ॥
ਜਉ ਸਰਧਨੁ ਨਿਰਧਨੁ ਕੇ ਜਾਇ ॥ ਦੀਆ ਆਦਰੁ ਲੀਆ ਬੁਲਾਇ ॥
ਨਿਰਧਨੁ ਸਰਧਨੁ ਦੋਨਓ ਭਾਈ । ਪ੍ਰਭੂ ਕੀ ਕਲਾ ਨ ਮੇਟੀ ਜਾਈ ॥
ਕਹਿ ਕਬੀਰ ਨਿਰਧਨੁ ਹੈ ਸੋਈ ॥ ਜਾ ਕੇ ਹਿਰਦੈ ਨਾਮੁ ਨ ਹੋਈ ॥

(ਰਾਗ ਭੈਰਉ, ਉਹੀ, ਪੰਨਾ 1159)

20. (ੳ) ਰਾਜਾ ਪਰਜਾ ਸਮ ਕਰਿ ਮਾਰੈ,
ਐਸੋ ਕਾਲੁ ਬਡਾਨੀ ਰੇ ॥

(ਰਾਗ ਬਿਲਾਵਲ, ਆਦਿ ਗ੍ਰੰਥ, ਪੰਨਾ 855)

(ਅ) ਸੋਭਾ ਰਾਜ ਬਿਭੈ ਵਡਿਆਈ ॥
ਅੰਤਿ ਨਾ ਕਾਹੂ ਸੰਗ ਸਹਾਈ ॥

(ਰਾਗ ਧਨਾਸਰੀ, ਉਹੀ, ਪੰਨਾ 692)

# ਸਾਰ ਅਤੇ ਸਥਾਪਨਾਵਾਂ

ਭਗਤ ਬਾਣੀ ਭਗਤਾਂ ਦੇ ਸਮੁੱਚੇ ਜੀਵਨ-ਦਰਸ਼ਨ, ਮੂਲ ਸਥਾਪਨਾਵਾਂ, ਨਵੀਨ ਕ੍ਰਾਂਤੀਕਾਰੀ ਅਧਿਆਤਮਿਕਤਾ ਵਾਲੇ ਜੀਵਨ-ਦ੍ਰਿਸ਼ਟੀਕੋਣ ਅਤੇ ਵਿਸ਼ਵ-ਦ੍ਰਿਸ਼ਟੀਕੋਣ ਨੂੰ ਕਲਾਤਮਕ ਅਭਿਵਿਅਕਤੀ ਦੀਆਂ ਉੱਚਤਮ ਸਿਖਰਾਂ ਰਾਹੀਂ ਪ੍ਰਗਟ ਕਰਨ ਵਾਲੀ ਕਾਵਿ-ਸਿਰਜਣਾ ਹੈ, ਜਿਸ ਵਿੱਚ ਭਗਤਾਂ ਨੇ ਉਸ ਨਵੀਨ-ਸਮਾਜ ਇਤਿਹਾਸ ਮੁਖੀ ਕ੍ਰਾਂਤੀਕਾਰੀ ਅਧਿਆਤਮਿਕਤਾ ਨੂੰ ਪ੍ਰਤਿਪਾਦਿਤ ਕੀਤਾ ਹੈ ਜਿਹੜੀ ਕਰਮ, ਗਿਆਨ ਅਤੇ ਭਗਤੀ ਦੇ ਤਿੰਨ ਆਧਾਰ-ਸਤੰਭਾਂ ਉੱਤੇ ਉਸਰੀ ਹੋਈ।

ਇਤਿਹਾਸ ਦੀਆਂ ਅਨੇਕ ਲਹਿਰਾਂ ਵਾਂਗ ਭਗਤੀ ਲਹਿਰ ਵੀ ਸਮੇਂ ਦੀਆਂ ਪਰਿਸਥਿਤੀਆਂ ਦੀ ਉਪਜ ਸੀ ਜਿਸ ਦੇ ਜਨਮ ਅਤੇ ਵਿਕਾਸ ਵਿਚ ਰਾਜਨੀਤਿਕ ਤੇ ਭਾਈਚਾਰਕ ਅਵਸਥਾਵਾਂ ਦਾ ਮਹੱਤਵਪੂਰਨ ਯੋਗਦਾਨ ਸੀ, ਵਿਸ਼ੇਸ਼ ਕਰਕੇ ਇਹ ਸਮਾਜਿਕ ਜਮਾਤਾਂ ਅਤੇ ਬ੍ਰਾਹਮਣਵਾਦ ਦੇ ਖੋਖਲੇ ਫਲਸਫੇ ਵਿਰੁੱਧ ਪ੍ਰਤਿਕਰਮ ਦਾ ਸਿੱਟਾ ਸੀ। ਭਗਤੀ ਮਾਰਗ ਉੱਤੇ ਵੀ ਰਾਜਵਾੜਾਸ਼ਾਹੀ ਦਾ ਪਦਾਰਥਕ ਪ੍ਰਭਾਵ ਬਣਿਆ ਰਿਹਾ, ਭਾਵੇਂ ਇਸ ਸਮੇਂ ਦੇ ਸਮਾਜ ਵਿਚ ਇਸ ਦਾ ਹਿੱਸਾ ਬੜਾ ਕ੍ਰਾਂਤੀਕਾਰੀ ਤੇ ਇਨਕਲਾਬੀ ਹੋਣ ਦੀ ਸੰਭਾਵਨਾ ਸੀ। ਭਗਤ-ਜਨਾਂ ਨੇ ਰਜਵਾੜਾਸ਼ਾਹੀ ਦਾ ਸਿੱਧਾ ਵਿਰੋਧ ਨਹੀਂ ਕੀਤਾ ਤਾਂ ਉਸ ਦੇ ਨਾਲ ਹੀ ਰਾਜਵਾੜਾਸ਼ਾਹੀ ਨਾਲ ਸਿੱਧੀ ਜਾਂ ਅਸਿੱਧੀ ਨੇੜਤਾ ਅਤੇ ਹਮਦਰਦੀ ਵੀ ਨਹੀਂ ਰੱਖੀ। ਭਗਤ ਬਾਣੀ ਦੇ ਅਨੇਕ ਕਾਵਿ-ਪਦ ਸਮਾਜਿਕ ਇਨਕਲਾਬੀ ਖ਼ਾਸੇ ਨੂੰ ਰੂਪਮਾਨ ਕਰ ਰਹੇ ਹਨ।

ਭਗਤ ਬਾਣੀ ਅਤੇ ਭਗਤ ਆਤਮਾ ਨੇ ਸਮਕਾਲੀਨ ਸਮਾਜ ਨਾਲ ਸਮਝੌਤਾ ਨਹੀਂ ਕੀਤਾ। ਭਗਤਾਂ ਨੇ ਭਿੰਨ ਭਿੰਨ ਪ੍ਰਕਾਰ ਦੀਆਂ ਸਾਧਨਾਵਾਂ ਦੀ ਜਟਿਲਤਾ, ਹਿੰਦੂ ਅਤੇ ਇਸਲਾਮੀ ਧਰਮ ਦੇ ਬਾਹਰੀ ਆਡੰਬਰਾਂ, ਪਾਖੰਡਾਂ, ਤੇ ਅੰਧ-ਵਿਸ਼ਵਾਸਾਂ ਦਾ ਬੜੀ ਭਰਪੂਰਤਾ ਨਾਲ ਵਿਸ਼ਲੇਸ਼ਣ ਕੀਤਾ ਹੈ। ਉਨ੍ਹਾਂ ਨੇ ਪੋਥੀਧਾਰ ਪਾਂਡਿਆਂ, ਮਾਲਾਧਾਰੀ ਬ੍ਰਾਹਮਣਾਂ, ਭਸਮ-ਲਗਾਏ ਜੋਗੀਆਂ, ਨਾਗੇ ਸਾਧੂਆਂ, ਕਪਟੀ ਪੁਜਾਰੀਆਂ, ਬਾਗਾਂ ਦਿੰਦੇ ਮੁੱਲਾਂ, ਬ੍ਰਤ, ਰੋਜ਼ਾ, ਬਲੀ ਆਦਿ ਦਾ ਵਿਰੋਧ ਕੀਤਾ ਅਤੇ ਮਨੁੱਖ ਆਂਤ੍ਰਿਕ ਦ੍ਰਿਸ਼ਟੀ ਤੋਂ ਸਦਾਚਾਰੀ ਹੋਣ ਦਾ ਸੰਦੇਸ਼ ਦਿੱਤਾ। ਜੋ ਲੋਕ ਘਰ ਛੱਡਕੇ ਜੰਗਲਾਂ ਵਿੱਚ ਜਾਂਦੇ, ਉਹ ਮਨ ਦੀ ਮਲੀਨਤਾ ਨੂੰ ਦੂਰ ਨਹੀਂ ਕਰਦੇ ਸਨ।

ਜ਼ਾਤ-ਪਾਤ ਦੇ ਵਿਤਕਰੇ ਨੇ ਤਤਕਾਲੀਨ ਸਮਾਜਿਕ ਢਾਂਚੇ ਨੂੰ ਖੰਡਿਤ ਕਰ ਰਖਿਆ ਸੀ ਅਤੇ ਸਮੂਹ ਸਮਾਜ ਵਿਚ ਇਸ ਨੂੰ ਪ੍ਰਵਾਨਗੀ ਪ੍ਰਾਪਤ ਸੀ। ਉਚ-ਜ਼ਾਤੀ ਵਰਗ ਹੰਕਾਰ ਦੇ ਰੋਗ ਦਾ ਸ਼ਿਕਾਰ ਸੀ ਅਤੇ ਨਿਮਨ-ਜ਼ਾਤੀ ਵਰਗ ਦਾਸਤਾ ਦੀ ਦਲਦਲ ਵਿਚ ਨਰਕ-ਤੁਲ ਜੀਵਨ ਬਤੀਤ ਕਰ ਰਿਹਾ ਸੀ। ਭਗਤਾਂ ਨੇ ਸਮਾਜ ਦੀ ਇਸ ਅਵਸਥਾ ਪ੍ਰਤਿ ਉੱਚ ਜ਼ਾਤੀ ਤੇ ਲੋਕਾਂ ਨੂੰ ਸਾਵਧਾਨ ਕੀਤਾ। ਇਨ੍ਹਾਂ ਗ਼ਲਤ ਵਿਵਸਥਾਵਾਂ ਦੇ ਅਮਾਨਵੀ ਵਿਤਕਰਿਆਂ ਦੇ



 

ਦਲੀਲਾਂ ਸਹਿਤ ਚੋਟਾਂ ਮਾਰੀਆਂ ਅਤੇ ਕੇਵਲ ਭੇਖ ਦੇ ਆਧਾਰ ਤੇ ਉੱਚ ਜਾਂ ਪਵਿੱਤਰ ਅਖਵਾਉਣ ਨੂੰ ਗ਼ਲਤ ਸਿੱਧ ਕੀਤਾ।

ਭਗਤਾਂ ਨੇ ਇਕ ਨਾਮ ਨੂੰ ਆਧਾਰ ਮੰਨਿਆ ਅਤੇ ਇਸ ਦੇ ਮਾਧਿਅਮ ਰਾਹੀਂ ਉਨ੍ਹਾਂ ਨੇ ਪੂਜਾ ਪਾਠ ਦੇ ਵਿਅਰਥ ਸਾਧਨਾਂ ਅਤੇ ਕਰਮਕਾਂਡਾਂ ਦਾ ਖੰਡਨ ਦ੍ਰਿੜ੍ਹਤਾ ਸਹਿਤ ਕੀਤਾ। ਉਨ੍ਹਾਂ ਨੇ ਆਸਣ, ਸਮਾਧੀ, ਚੰਦਨ-ਕੇਸਰ ਦੇ ਟਿੱਕੇ, ਤੀਰਥ ਯਾਤਰਾ, ਰੋਜ਼ੇ, ਮਾਲਾ ਆਦਿ ਨਾਲ ਸੰਬੰਧਿਤ ਅਨੇਕ ਕਰਮ-ਕਾਂਡਾਂ ਨੂੰ ਪ੍ਰਭੂ ਨਾਮ ਦੇ ਅੰਤਰਗਤ ਸਮੇਟ ਕੇ ਲੋਕਾਂ ਦੇ ਅਧਿਆਤਮਿਕ ਅਤੇ ਸੋਚ ਨੂੰ ਸਰਲ, ਸੁਗਮ ਅਤੇ ਪੱਧਰਾ ਬਣਾਉਣ ਦਾ ਜਤਨ ਕੀਤਾ।

ਭਗਤਾਂ ਨੇ ਸੰਸਾਰ ਦਾ ਤਿਆਗ ਕਰਨ ਦੀ ਥਾਂ ਜੀਵਨ ਦੇ ਸੰਘਰਸ਼ ਤੋਂ ਆਪਾ ਬਚਾ ਕੇ ਦੌੜਨ ਦੀ ਥਾਂ ਸਵਾਰਥ, ਕਾਮ, ਕ੍ਰੋਧ, ਲੋਭ, ਮੋਹ, ਮਾਇਆ ਅਤੇ ਹਉਮੈਂ ਆਦਿ ਦੇ ਤਿਆਗ ਦੀ ਪ੍ਰੇਰਣਾ ਦਿੱਤੀ। ਆਤਮਿਕ ਖੇਤਰ ਨੂੰ ਆਕਾਸ਼ ਦੀ ਵਸਤੂ ਨਾ ਬਣਾ ਕੇ ਸਦਾ ਲਈ ਸਮਾਜਿਕ ਜੀਵਨ ਨਾਲ ਜੋੜ ਦਿੱਤਾ, ਉਨ੍ਹਾਂ ਖੁਦ ਆਪ ਗ੍ਰਹਿਸਥ ਜੀਵਨ ਪ੍ਰਵਾਨ ਕਰਕੇ, ਗ੍ਰਹਿਸਥ-ਮਾਰਗ ਨੂੰ ਪਰਮ-ਲਕਸ਼ ਦੀ ਪ੍ਰਾਪਤੀ ਲਈ ਇਕ ਰੁਕਾਵਟ ਵਜੋਂ ਸਥਾਪਿਤ ਨਹੀਂ ਕੀਤਾ। ਉਨ੍ਹਾਂ ਦੀ ਇਹ ਵਿਚਾਰਧਾਰਾ ਧਾਰਮਿਕਤਾ ਅਤੇ ਸਮਾਜਿਕਤਾ ਦਾ ਸੁੰਦਰ ਸਮੇਲ ਕਹੀ ਜਾ ਸਕਦੀ ਹੈ।

ਭਗਤ ਬਾਣੀ ਨੇ ਵਿਅਕਤੀਗਤ ਪਵਿੱਤਰਤਾ 'ਤੇ ਬਲ ਦਿੱਤਾ ਅਤੇ ਸਮਾਜਿਕ ਤੇ ਨੈਤਿਕ ਸਦਾਚਾਰ ਦੀਆਂ ਕਦਰਾਂ ਕੀਮਤਾਂ ਨੂੰ ਧਾਰਨ ਕਰਨ ਲਈ ਉਪਦੇਸ਼ ਦਿੱਤਾ। ਆਤਮਿਕ ਪਵਿੱਤਰਤਾ ਦੀ ਸ਼ਕਤੀ ਨਾਲ ਸਰੀਰਕ ਤੇ ਬਾਹਰਮੁਖੀ ਪਵਿੱਤਰਤਾ ਸਹਿਜੇ ਹੀ ਪੈਦਾ ਹੋ ਜਾਂਦੀ ਹੈ। ਭਗਤਾਂ ਨੇ ਸੰਸਾਰ ਦੇ ਤਿਆਗ ਅਤੇ ਸੰਨਿਆਸ ਧਾਰਣ ਕਰਨ ਦੀਆਂ ਪਰੰਪਰਾਵਾਂ ਨੂੰ ਵਿਅਰਥ ਦਸਦੇ ਹੋਏ ਮਾਨਿਸਕ ਜਾਂ ਆਤਮਿਕ ਪਵਿਤਰਤਾ ਸਹਿਤ ਹੀ ਪ੍ਰਭੂ ਨਾਮ ਦੇ ਪ੍ਰੇਮ ਮਈ ਸਿਮਰਨ ਹੀ ਮਾਨਵ-ਜ਼ਾਤੀ ਲਈ ਕਲਿਆਣਕਾਰੀ ਦੱਸਿਆ। ਅਨਪੜ੍ਹ ਅਗਿਆਨੀ, ਭਟਕੇ ਹੋਏ ਅਤੇ ਵਹਿਮਾਂ ਭਰਮਾਂ ਵਿਚ ਗ੍ਰਸਿਤ ਮਾਨਵ ਲਈ ਅਜਿਹਾ ਸੰਦੇਸ਼ ਮੁਕਤੀ-ਦਾਤਾ ਦੇ ਸਮਾਨ ਕਲਿਆਣਕਾਰੀ ਹੈ।

ਤਤਕਾਲੀਨ ਲੋਕ ਜੀਵਨ ਨੈਤਿਕ ਅਤੇ ਅਚਾਰਣਕ ਪੱਖ ਤੋਂ ਵੀ ਪਤਨ ਮੁਖੀ ਸੀ। ਲੋਕਾਂ ਅੰਦਰ ਕਾਮ,ਕ੍ਰੋਧ, ਲੋਭ, ਮੋਹ ਅਤੇ ਹੰਕਾਰ ਆਦਿ ਦੇ ਚਰਿਤ੍ਰਿਕ ਦੋਸ਼ ਸੀਮਾਂ ਤੋਂ ਉੱਪਰ ਟਪ ਚੁੱਕੇ ਸਨ। ਇਹ ਦੋਸ਼ ਅਖੌਤੀ ਉੱਚ-ਵਰਗ ਦੇ ਲੋਕਾਂ ਵਿਚ ਸਨ, ਪਰ ਧਨ ਜਾਂ ਪਦਵੀ ਦੀ ਆੜ ਵਿਚ ਉਨ੍ਹਾਂ ਦੇ ਦੋਸ਼ ਛੁਪੇ ਰੂਪ ਵਿਚ ਹੁੰਦੇ ਸਨ। ਜੇ ਦੋਸ਼ ਪ੍ਰਗਟ ਵੀ ਹੁੰਦੇ ਸਨ ਤਾਂ ਨਿਮਨ-ਜ਼ਾਤੀ ਤੇ ਦਲਿਤ ਵਰਗ ਦਾ ਇਹ ਹੌਸਲਾ ਨਹੀਂ ਬਣਦਾ ਸੀ ਕਿ ਇਨ੍ਹਾਂ ਵੱਲ ਅੱਖ ਖੋਲ੍ਹ ਕੇ ਵੇਖ ਸਕੇ ਜਾਂ ਉਂਗਲ ਕਰ ਸਕੇ। ਇਸ ਚਰਿਤ੍ਰ-ਹੀਣਤਾ ਅਤੇ ਨੈਤਿਕ ਗਿਰਾਵਟ ਪ੍ਰਤਿ ਜਨ ਸਮੂਹ ਨੂੰ ਦ੍ਰਿੜ੍ਹਤਾ ਸਹਿਤ ਸੁਚੇਤ ਕੀਤਾ। ਇਸ ਪਤਨ-ਮੁਖੀ ਮਾਨਸਿਕ ਸਥਿਤੀ ਨਾਲ ਸੰਬੰਧਿਤ ਵਿਵਸਥਾ ਨੂੰ ਭਗਤ ਕਵੀਆਂ ਨੇ ਦ੍ਰਿਸ਼ਟਾਂਤਾਂ ਸਹਿਤ ਕਰਮ ਫ਼ਿਲਾਸਫ਼ੀ ਦਾ ਪ੍ਰਚਾਰ ਕੀਤਾ। ਮੰਦੇ ਚੰਗੇ ਕਰਮਾਂ ਦਾ ਅਵੱਸ਼ ਫ਼ਲ ਮਿਲੇਗਾ ਇਹ ਗੱਲ ਭਗਤਾਂ ਨੇ ਸਭ ਦੇ ਦਿਲ ਵਿਚ ਬਿਠਾਉਣ ਦਾ ਯਤਨ ਕੀਤਾ।

ਭਗਤਾਂ ਨੇ ਖੰਡਨ-ਮੰਡਨ ਦੀ ਸ਼ੈਲੀ ਨੂੰ ਕਲਾਤਮਿਕ-ਗੁਣ ਸੰਪੰਨ ਬਣਾਇਆ ਹੈ ਉਸ ਦੇ ਨਾਲ ਹੀ ਨਿਮਰਤਾ ਪ੍ਰਦਰਸ਼ਨੀ ਦਾ ਗੁਣ ਵੀ ਸਰਵ-ਵਿਆਪਕ ਹੈ, ਉਨ੍ਹਾਂ ਨੇ

ਸਮਾਜਿਕ ਕੁਰੀਤੀਆਂ, ਧਾਰਮਿਕ ਭੇਖਾਂ ਅਤੇ ਨੈਤਿਕ ਪਤਨ ਸੰਬੰਧੀ ਤੱਥਾਂ ਨੂੰ ਆਪਣੇ ਵਿਅਕਤੀਤਵ ਨਾਲ ਜੋੜ ਕੇ ਰੂਪਮਾਨ ਕੀਤਾ ਹੈ। ਹਰ ਪ੍ਰਕਾਰ ਦੇ ਦੋਸ਼ ਉਨ੍ਹਾਂ ਨੇ ਆਪਣੇ ਆਪ ਉੱਤੇ ਘਟਾ ਕੇ ਅਤੇ ਆਪਣੇ ਆਪ ਨੂੰ ਸੰਬੋਧਨ ਕਰਕੇ ਲੋਕਾਂ ਦੇ ਵਿਚਾਰ ਦਾ ਵਿਸ਼ਾ ਬਣਾਇਆ।

ਭਗਤ ਜਿਥੇ ਗਿਆਨ ਦਾਤੇ ਹਨ, ਉਥੇ ਉਹ ਮੁਕਤੀ-ਦਾਤੇ ਵੀ ਹਨ। ਇਹ ਮੁਕਤੀ ਨਿਰੀ ਮਨੁੱਖ ਦੀ ਆਤਮਿਕ ਸੁਤੰਤਰਤਾ ਹੀ ਨਹੀਂ, ਸਗੋਂ ਸਮਾਜਿਕ ਸੁਤੰਤਰਤਾ ਵੀ ਹੈ। ਭਗਤ ਸਾਮਾਜ ਦੇ ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਖੇਤਰਾਂ ਵਿੱਚ ਆਪਣੀ ਯੋਗ ਅਗਵਾਈ ਅਤੇ ਅਮਲੀ ਜੀਵਨ ਦੇ ਰੂਪ ਵਿਚ ਸਮਾਜ ਵਿਦਰੋਹੀ ਦੁਸ਼ਟ ਸ਼ਕਤੀਆਂ ਨਾਲ ਸੰਘਰਸ਼ ਕਰਦੇ ਹੋਏ ਇਕ ਅਜਿਹਾ ਸੁਤੰਤਰ ਵਾਤਾਵਰਣ ਪੈਦਾ ਕਰਨਾ ਚਾਹੁੰਦੇ ਸਨ ਜਿਸ ਵਿਚ ਆਤਮਿਕ ਸੁਤੰਤਰਤਾ ਦੀ ਪ੍ਰਾਪਤੀ ਹੁੰਦੀ ਜਿਹੜਾ ਕਿ ਮੁਕਤੀ ਦੀ ਸ਼ਿਖਰ ਹੈ।

ਭਗਤ ਬਾਣੀ ਕਲਾਤਮਕ ਸਫ਼ਲਤਾ ਨਾਲ ਜੀਵਨ-ਦਰਸ਼ਨ, ਜੀਵਨ-ਕੀਮਤਾਂ ਅਤੇ ਸਮਾਜਿਕ ਢਾਂਚੇ ਵਿਰੁਧ ਨਵੀਨ-ਮਨੁੱਖੀ ਘਾੜਤ ਲਈ ਯਤਨਸ਼ੀਲ ਹੈ ਜਿਸ ਦਾ ਆਦਰਸ਼ ਰੂਪ ਸਮਾਜਿਕ ਜੀਵਨ ਵਿਚ ਕ੍ਰਿਆਸ਼ੀਲ ਭਗਤ ਦੀ ਸ਼ਖਸੀਅਤ ਹੈ ਜਿਹੜਾ ਕਿਸੇ ਹੋਰ ਜੀਵਨ ਵਿਚ ਮੁਕਤੀ ਪ੍ਰਾਪਤ ਕਰਨ ਦੀ ਥਾਂ ਆਪਣੀ ਸਾਧਨਾ ਅਤੇ ਸਹੀ ਅਧਿਆਤਮਿਕ ਦ੍ਰਿਸ਼ਾਂ ਕਾਰਣ ਇਸ ਜੀਵਨ ਵਿਚ ਹੀ ਮੁਕਤੀ ਪ੍ਰਾਪਤ ਕਰਕੇ 'ਜੀਵਨ ਮੁਕਤਾ ਦੀ ਪਦਵੀ ਪ੍ਰਾਪਤ ਕਰ ਲੈਂਦਾ ਹੈ। ਇਹੋ 'ਜੀਵਨ-ਮੁਕਤ ਭਗਤ ਜਾਂ ਉਸ ਨਵੀਂ ਸਮਾਜਿਕ ਪ੍ਰਸੰਗ ਵਿਚ ਵਿਚਰਨ ਵਾਲੀ ਮਨੁੱਖੀ ਸ਼ਖ਼ਸੀਅਤ ਦਾ ਸੰਕਲਪ ਹੈ ਜਿਸ ਦੀ ਘਾੜਤ ਭਗਤਾਂ ਦੀ ਸਮੁੱਚੀ ਵਿਚਾਰਧਾਰਾ ਦਾ ਮੂਲ-ਉਦੇਸ਼ ਹੈ।

ਭਗਤਾਂ ਦੀ ਬਾਣੀ ਵਿਚ ਸਹਿਜ ਰੂਪ ਵਿਚ ਪਦਾਰਥ-ਵਾਦੀ ਵਿਗਿਆਨਕ ਰੁਚੀ ਦੀ, ਅਭਿਵਿਅਕਤੀ ਦੇ ਬੀਜ ਵੀ ਪਾਏ ਜਾਂਦੇ ਹਨ। ਜੇ ਮਨੁੱਖ ਦੀ ਰੋਟੀ ਵਲੋਂ ਤ੍ਰਿਸ਼ਨਾ ਨਹੀਂ ਮੁੱਕੀ ਤਾਂ ਉਹ ਪ੍ਰਭੂ ਦੀ ਭਗਤੀ ਨਹੀਂ ਕਰ ਸਕਦਾ। ਭਗਤ ਕਾਵਿ ਦੀ ਥੀਮਕ ਬਣਤਰ ਦਾ ਮੂਲ ਵਿਰੋਧ ਦੋ ਵਿਰੋਧੀ ਜੀਵਨ ਦ੍ਰਿਸ਼ਟੀਕੋਣਾਂ ਦੇ ਟਕਰਾਓ ਅਤੇ ਸੰਘਰਸ਼ 'ਚੋਂ ਜਨਮ ਲੈਂਦਾ ਹੈ। ਭਗਤ ਬਾਣੀ ਗਿਆਨ-ਆਧਾਰਿਤ ਅਜਿਹਾ ਕਰਮਸ਼ੀਲ ਜੀਵਨ ਕੀਮਤਾਂ ਦਾ ਢਾਂਚਾ ਹੈ ਜੋ ਆਡੰਬਰ-ਜੁਗਤ ਸਾਧਨਾਂ, ਥੋਥੀਆਂ ਜੀਵਨ ਕੀਮਤਾਂ, ਪਾਖੰਡ-ਪੂਰਣ ਸਗੁਣ ਭਗਤੀ ਆਦਿ ਦੇ ਵਿਰੋਧ ਵਿਚ ਪੇਸ਼ ਹੋਈ ਹੈ।

ਭਗਤ ਬਾਣੀ ਦ੍ਰਿਸ਼ਟੀ-ਕੋਣ ਪੱਖੋਂ ਭਾਵੇਂ ਅਧਿਆਮਿਕ ਹੈ, ਪ੍ਰੰਤੂ ਇਸ ਦਾ ਸਮਾਜਿਕ ਯੋਗਦਾਨ ਬਹੁ-ਪੱਖੀ, ਸ੍ਰੇਸ਼ਟੀ, ਸਾਰਥਿਕ, ਕ੍ਰਾਂਤੀਕਾਰੀ ਅਤੇ ਪ੍ਰਭਾਵਸ਼ਾਲੀ ਹੈ। 'ਆਦਿ ਗ੍ਰੰਥ' ਵਿਚ ਸੰਕਲਿਤ ਭਗਤਾਂ ਦੀ ਬਾਣੀ, ਭਗਤਾਂ ਦੇ ਸਮੁੱਚੇ ਜੀਵਨ-ਦਰਸ਼ਨ ਅਤੇ ਕਲਾ ਆਦਰਸ਼ਾਂ ਦੀਆਂ ਪ੍ਰਤੀਨਿਧ ਰਚਨਾਵਾਂ ਹਨ। ਭਗਤ ਬਾਣੀ ਅਧਿਆਤਮਿਕ ਮੁਹਾਵਰੇ ਦੁਆਰਾ ਮਨੁੱਖ ਦੇ ਵਿਅਕਤੀਗਤ, ਸਮਾਜਿਕ ਅਤੇ ਅਧਿਆਤਮਿਕ ਜੀਵਨ ਦੀ ਪ੍ਰਫੁਲਤਾ ਅਤੇ ਸਾਰਥਕਤਾ ਲਈ ਇਕ ਮਾਰਗ-ਨਿਰਦੇਸ਼ਕ ਹੈ।

# ਸਹਾਇਕ ਪੁਸਤਕ-ਸੂਚੀ


1. *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*:ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1969 (ਪੰਨੇ 1430)

2. ਐਪ੍ਰੇਸੀਅਨ ਜ਼: *ਕਲਾਕਾਰ ਦੀ ਸੁਤੰਤਰਤਾ*, ਨਿਊਏਜ਼ ਬੁੱਕ ਸੈਂਟਰ ਅੰਮ੍ਰਿਤਸਰ 1972

3. ਸਵਿੰਦਰਜੀਤ ਕੌਰ: *ਸਮਾਜ ਵਿਗਿਆਨ ਨਾਲ ਜਾਣ-ਪਛਾਣ*, ਪੰਜਾਬੀ ਯੂਨੀਵਰਸਿਟੀ ਪਟਿਆਲਾ, 1971

4. ਸਾਹਿਬ ਸਿੰਘ (ਪ੍ਰੋ.): *ਸਟੀਕ ਸਲੋਕ ਕਬੀਰ ਜੀ*, ਸਿੰਘ ਬ੍ਰਦਰਜ਼, ਮਾਈ ਸੇਵਾ ਗੇਟ, ਅੰਮ੍ਰਿਤਸਰ, 1978 (ਚੌਥਾ ਸੰਸਕਰਣ)

5................ *ਭਗਤ ਬਾਣੀ ਸਟੀਕ*(ਪਹਿਲਾ, ਦੂਜਾ, ਤੀਜਾ, ਚੌਥਾ ਤੇ ਪੰਜਵਾਂ ਹਿੱਸਾ) ਸਿੰਘ ਬ੍ਰਾਦਰਜ਼, ਮਾਈ ਸੇਵਾ ਗੇਟ, ਅੰਮ੍ਰਿਤਸਰ, 1960

6. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*: (ਚਾਰ ਜਿਲਦਾਂ,) ਸ਼ਿਰੋਮਣੀ, ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1969

7. ਸੇਖੋਂ, ਸੰਤ ਸਿੰਘ: *ਸਾਹਿਤਆਰਥ*, ਲਾਹੌਰ ਬੁੱਕ ਸ਼ਾਪ, ਲੁਧਿਆਣਾ, ਦਸੰਬਰ, 1957

8....................... *ਪੰਜਾਬੀ-ਕਾਵਿ ਸ਼ਿਰੋਮਣੀ*, ਉਹੀ, 1971

9. ਸ਼ੇਰ ਸਿੰਘ (ਡਾ.): *ਗੁਰਮਤਿ ਦਰਸ਼ਨ*, ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1962।

10. ਕਵੀਸ਼ਰ, ਸਰਦੂਲ ਸਿੰਘ: *ਸਿੱਖ ਧਰਮ ਦਰਸ਼ਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1969।

11. ਕਿਸ਼ਨ ਸਿੰਘ (ਪ੍ਰੋ:): *ਸਿੱਖ ਇਨਕਲਾਬ ਦਾ ਮੋਢੀ: ਗੁਰੂ ਨਾਨਕ*, ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ, 1973।

12.................. ਗੁਰਬਾਣੀ ਦਾ ਸੱਚ, ਸੇਧ ਪ੍ਰਕਾਸ਼ਨ, ਨਵੀਂ ਦਿੱਲੀ

13. ਕੋਹਲੀ, ਸੁਰਿੰਦਰ ਸਿੰਘ (ਡਾ.): *ਪੰਜਾਬੀ ਸਾਹਿਤ ਦਾ ਇਤਿਹਾਸ*, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1955।

14. ਰਾਫੁਰੋਵ ਬੀ. (ਸੰਪਾ:): *ਗੁਰੂ ਨਾਨਕ ਲੇਖ ਸੰਗ੍ਰਹਿ*, ਪ੍ਰਗਤੀ ਪ੍ਰਕਾਸ਼ਨ, ਮਾਸਕੋ, 1977।

15. ਗਿਆਨੀ, ਲਾਲ ਸਿੰਘ ਸੰਗਰੂਰ: *ਗੁਰਮਤਿ ਮਾਰਤੰਡ (ਗੁਤਮ ਨਿਰਣੇ ਭੰਡਾਰ) ਗੁਰੂ ਗ੍ਰੰਥ ਕੋਸ਼* ਜਨਕ ਪੁਸਤਕ ਭੰਡਾਰ, ਸੰਗਰੂਰ, 1949।

16. ਗਿਆਨੀ, ਲਾਲ ਸਿੰਘ ਸੰਗਰੂਰ: *ਗੁਰੂ ਗ੍ਰੰਥ ਸਿਧਾਂਤ ਸੰਗ੍ਰਹਿ*, ਗੁਰਮਤਿ ਪ੍ਰੈਸ, ਅੰਮ੍ਰਿਤਸਰ, 1953।

17. ਗੋਪਾਲ ਸਿੰਘ (ਡਾ.): *ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਹਿਤਕ ਵਿਸ਼ੇਸ਼ਤਾ*, ਪੰਜਾਬੀ ਸਾਹਿਤ ਅਕਾਡਮੀ, ਦਿੱਲੀ, 1951।

18. ਜਸਬੀਰ ਸਿੰਘ (ਡਾ.): *ਗੁਰੂ ਨਾਨਕ ਬਾਣੀ ਵਿਚ ਨੈਤਿਕਤਾ ਦਾ ਸੰਕਲਪ*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1972।

19. ਜੋਗਿੰਦਰ ਸਿੰਘ (ਪ੍ਰੋ:): *ਪਿੰਗਲ ਤੇ ਅਰੂਜ*, ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ 1960।

20......................: *ਸ੍ਰੀ ਗੁਰੂ ਗ੍ਰੰਥ ਦਰਸ਼ਨ*, ਪੰਜਾਬੀ ਪ੍ਰਕਾਸ਼ਨ, ਦੇਵ ਨਗਰ, ਨਵੀਂ ਦਿੱਲੀ, 1966

21. ਜੋਧ ਸਿੰਘ (ਭਾਈ) : *ਭਗਤ ਬਾਣੀ ਸਟੀਕ*, ਮਾਡਲ ਟਾਊਨ ਲੁਧਿਆਣਾ, 1957।

22..................... *ਭਗਤ ਰਵਿਦਾਸ: ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1983।

23...................... *ਕਬੀਰ-ਜੀਵਨੀ ਤੇ ਸਿੱਖਿਆ*, ਉਹੀ, 1971।

24. ਜੋਹਨ ਰਸਕਿਨ, : *ਸਦਾਚਾਰਕ ਵਿਵਹਾਰ*, (ਪੰਜਾਬੀ ਅਨੁਵਾਦਕ ਐਸ. ਐਸ ਅਮੋਲ) ਪੰਜਾਬੀ ਯੂਨੀਵਰਸਿਟੀ, ਪਟਿਆਲਾ, 1974।

25. ਤਾਰਨ ਸਿੰਘ (ਡਾ.) : *ਪੰਜਾਬੀ ਸਾਹਿਤ ਤੇ ਸਾਹਿਤਕਾਰ*, ਲੋਕ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ, 1963।

26.................... *ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਇਤਿਹਾਸ*, ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ, ਕਮੇਟੀ, ਅੰਮ੍ਰਿਤਸਰ, 1963।

27. ਦਰਸ਼ਨ ਸਿੰਘ (ਡਾ.): *ਗੁਰੂ ਗ੍ਰੰਥ ਬਾਣੀ ਵਿਚ ਗੁਰੂ ਦਾ ਸੰਕਲਪ*, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1976।

28. ਦੀਪ, ਦਲੀਪ ਸਿੰਘ (ਡਾ.) : *ਜਪੁਜੀ: ਇੱਕ ਤੁਲਨਾਤਮਕ ਅਧਿਐਨ*, ਪੰਜਾਬੀ ਬੁਕ ਸਟੋਰ, ਨਵੀਂ ਦਿੱਲੀ, 1969।

29. ਦੀਵਾਨ ਸਿੰਘ (ਪ੍ਰੋ:) : *ਫ਼ਰੀਦ ਦਰਸ਼ਨ*, ਸਿੱਖ ਪਬਲਿਸ਼ਿੰਗ ਹਾਊਸ, ਦਿੱਲੀ ਤੇ ਅੰਮ੍ਰਿਤਸਰ, 1955।

30. ਦੌਲਤ ਰਾਏ ਦੀਆਂ ਨਜ਼ਰਾਂ ਵਿੱਚ, *ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ*, ਕੇਦਰੀ ਸਿੰਘ ਸਭਾ/ਵੈਸਟਰਨ ਹੈਮਸਤੀਅਰ ਸਾਊਥਾਲ, ਗ੍ਰੇਟ ਲੰਡਨ, 1980।

31. ਪ੍ਰੀਤਮ ਸਿੰਘ (ਪ੍ਰੋ:) : *ਸਿੱਖ ਫਲਸਫੇ ਦੀ ਰੂਪ-ਰੇਖਾ*, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, 1975।

32. ਪ੍ਰੇਮ ਪ੍ਰਕਾਸ਼ ਸਿੰਘ (ਪ੍ਰੋ:): *ਕਾਵਿ ਦੇ ਤੱਤ*, ਲਾਹੌਰ ਬੁੱਕ ਸ਼ਾਪ ਲੁਧਿਆਣਾ, 1970।

33................. ਭਾਰਤੀ ਕਾਵਿ-ਸ਼ਾਸਤਰ, ਉਹੀ 1971।

34 .................. *ਗੁਰੂ ਨਾਨਕ ਤੇ ਨਿਰਗੁਣ ਧਾਰਾ*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1973।

35. ਬਲਕਾਰ ਸਿੰਘ : *ਭਗਤ ਨਾਮਦੇਵ: ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1981।

36. ਬੇਦੀ, ਕਾਲਾ ਸਿੰਘ (ਡਾ.): *ਗੁਰੂ ਨਾਨਕ ਦਰਸ਼ਨ*, ਪੰਜਾਬੀ ਪ੍ਰਕਾਸ਼ਨ, ਦਿੱਲੀ, 1965.

37 .................... *ਗੁਰੂ ਨਾਨਕ ਭਾਸ਼ਾ*, ਪੰਜਾਬੀ ਬੁੱਕ ਸਟੋਰ, ਦਿੱਲੀ, 1968.

38. ਭਾਸ਼ਾ ਵਿਭਾਗ, ਪੰਜਾਬ: *ਗੁਰਮਤ ਸਾਹਿਤ*, ਪਟਿਆਲਾ, 1970.

39 ...................... ***ਪੰਜਾਬੀ ਸਾਹਿਤ ਦਾ ਇਤਿਹਾਸ*** (ਭਾਗ ਪਹਿਲਾ ਤੇ ਦੂਜਾ 1972)

40. ਮਹਿਤਾ, ਗੁਰਚਰਨ ਸਿੰਘ (ਡਾ.): *ਗੁਰਮਿਤ ਸਾਹਿਤ ਧਾਰਾ*, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1971.

41. ਮਨਮੋਹਨ ਸਿੰਘ (ਡਾ.): *ਗੁਰੂ ਨਾਨਕ ਅਤੇ ਭਗਤੀ ਅੰਦੋਲਨ*, ਮਨਦੀਪ ਪ੍ਰਕਾਸ਼ਨ, ਨਵੀਂ ਦਿੱਲੀ, 1970।

42. ਵੀਰ ਸਿੰਘ (ਭਾਈ) : *ਪੁਰਾਤਨ ਜਨਮ ਸਾਖੀ*, ਖਾਲਸਾ ਸਮਾਚਾਰ, ਅੰਮ੍ਰਿਤਸਰ, 1931.

## ਕੋਸ਼, ਖੋਜ, ਪੱਤਰ ਅਤੇ ਪਤ੍ਰਿਕਾਵਾਂ:

1. ਕਾਨ੍ਹ ਸਿੰਘ ਨਾਭਾ (ਭਾਈ) : *ਗੁਰੂ ਸ਼ਬਦ ਰਤਨਾਕਰ*, ਮਹਾਨ ਕੋਸ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1974 (ਤੀਜਾ ਸੰਸਕਰਣ)

2. ਪਿਆਰਾ ਸਿੰਘ ਪਦਮ : *ਗੁਰਬਾਣੀ ਕੋਸ਼*, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1960।

3. *ਗੁਰਮਤਿ ਪ੍ਰਕਾਸ਼* (ਗੁਰੂ ਨਾਨਕ ਅੰਕ): ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1969.

4. *ਗੁਰੂ ਨਾਨਕ ਸੰਬੰਧੀ ਛੇ ਖੋਜ-ਪੱਤਰ*: ਪੰਜਾਬੀ ਯੂਨੀਵਰਸਿਟੀ, ਪਟਿਆਲਾ, 1969.

5. *ਪੰਜਾਬੀ ਦੁਨੀਆਂ*, ਜਨਵਰੀ ਫਰਵਰੀ, 1955, ਭਾਸ਼ਾ ਵਿਭਾਗ, ਪੰਜਾਬ ਪਟਿਆਲਾ।

6. *ਪੰਜਾਬੀ ਦੁਨੀਆਂ* (ਗੁਰੂ ਅਰਜਨ ਦੇਵ ਵਿਸ਼ੇਸ਼ ਅੰਕ) 1958, ਉਹੀ

7. *ਪੰਜਾਬੀ ਦੁਨੀਆਂ* (ਸੂਫ਼ੀ ਸਾਹਿਤ ਅੰਕ) ਦਸੰਬਰ, 1964, ਉਹੀ

8. *ਪੰਜਾਬੀ ਦੁਨੀਆਂ* (ਗੁਰਮਤਿ ਸਾਹਿਤ ਅੰਕ) ਫਰਵਰੀ, 1965, ਉਹੀ

9. *ਪੰਜਾਬੀ ਦੁਨੀਆਂ* (ਭਗਤੀ ਅੰਕ) ਅਕਤੂਬਰ 1965, ਉਹੀ

## ਹਿੰਦੀ ਪੁਸਤਕਾਂ:


1. ਉਪਾਧਯ, ਬਲਦੇਵ: *ਸੰਸਕ੍ਰਿਤ ਆਲੋਚਨਾ* (ਹਿੰਦੀ ਅਨੁਵਾਦ ਸ੍ਰੀ ਬੀ. ਪੀ. ਠਾਕੁਰ) ਲੀਡਰ ਪ੍ਰੈਸ, ਇਲਾਹਾਬਾਦ, 1963.

2. ਆਜ਼ਾਦ, ਪ੍ਰਿਥਵੀ ਸਿੰਘ: *ਗੁਰੂ ਰਵਿਦਾਸ*, ਸ੍ਰੀ ਗੁਰ ਰਵਿਦਾਸ ਸੰਸਥਾਨ, ਚੰਡੀਗੜ੍ਹ, 1973.

3. ਸਹਾਯਕ, ਰਾਮਜੀ ਲਾਲ (ਡਾ.) : *ਕਬੀਰ ਦਰਸ਼ਨ*, ਹਿੰਦੀ ਵਿਭਾਗ, ਲਖਨਊ ਯੂਨੀਵਰਸਿਟੀ ਦਸੰਬਰ 1962 (ਪਹਿਲਾ ਸੰਸਕਰਣ)

4. ਸਨਾਤਕ, ਵਿਜੇਂਦ੍ਰ (ਸੰਪ:) : *ਕਬੀਰ*, ਰਾਧਾ ਕ੍ਰਿਸ਼ਨ ਪ੍ਰਕਾਸ਼ਨ, 2 ਅਨਸਾਰੀ ਰੋਡ, ਦਰਿਆ ਗੰਜ ਦਿੱਲੀ-6, 1970.

5. ਸੁੰਦਰ ਦਾਸ (ਸੰਪ:) : *ਕਬੀਰ ਗ੍ਰੰਥਾਵਲੀ*, ਨਾਗਰੀ ਪ੍ਰਚਾਰਣੀ ਸਭਾ, ਕਾਂਸ਼ੀ।

6. ਸੂਰਤੀ, ਉਰਵਸ਼ੀ : ਕਬੀਰ: ਜੀਵਨ ਔਰ ਦਰਸ਼ਨ, ਲੋਕ ਭਾਰਤੀ ਪ੍ਰਕਾਸ਼ਨ, ਇਲਾਹਾਬਾਦ, 1980.

7. ਸ਼ਰਮਾ, ਸਰਨਾਮ ਸਿੰਘ (ਡਾ.) *ਕਬੀਰ ਵਿਮਰਸ਼*, ਸ੍ਰੀ ਭਾਰਤ, ਭਾਰਤੀ ਪ੍ਰਾਈਵੇਟ ਲਿਮਟਿਡ 1 ਅਨਸਾਰੀ ਰੋਡ, ਦਰਿਆ ਗੰਜ, ਦਿੱਲੀ-6 1969.

8. ਗੁਲਾਬ ਰਾਇ : *ਸਾਹਿਤਯ ਔਰ ਸਮੀਕਸ਼ਾ*, ਪ੍ਰਤਿਭਾ ਪ੍ਰਕਾਸ਼ਨ, 206 ਹੈਦਰ ਅਲੀ, ਦਿੱਲੀ, 1931.

9...................... *ਸਿਧਾਂਤ ਔਰ ਅਧਿਐਨ*, ਉਹੀ, 1951.

10. ਚਤੁਰਵੇਦੀ, ਪਰਸ਼ੂ ਰਾਮ (ਆਚਾਰਯ), *ਉੱਤਰੀ ਭਾਰਤ ਕੀ ਸੰਤ ਪਰੰਪਰਾ*, ਭਾਰਤੀ ਭੰਡਾਰ, ਲੀਡਰ ਪ੍ਰੈਸ, ਪ੍ਰਯਾਗ, ਸੰਮਤ 2008 (1951)

11. ਜਗਨ ਨਾਥ : *ਰਸ ਗੰਗਾਧਰ*, ਨਿਰਣਯ ਸਾਗਰ ਪ੍ਰੈਸ, 23 ਕੋਲਭਾਟਲੇਨ ਬੰਬਈ ਬੰਬਈ, 1915.

12. ਦਿਵੇਦੀ, ਹਜ਼ਾਰੀ ਪ੍ਰਸਾਦ (ਡਾ.) *ਮੱਧਕਾਲੀਨ ਧਰਮ ਸਾਧਨਾ*, ਲੋਕ ਭਾਰਤੀ ਪ੍ਰਕਾਸ਼ਨ, ਇਲਾਹਾਬਾਦ, 1966.

13.................... *ਕਬੀਰ*, ਰਾਜ ਕਮਲ ਪ੍ਰਕਾਸ਼ਨ, ਨਵੀਂ ਦਿੱਲੀ, 1976.

14. ਨਗੇਂਦ੍ਰ (ਡਾ.) : *ਰਸ ਸਿਧਾਂਤ*, ਨੈਸ਼ਨਲ ਪਰਰਿਸਿੰਗ ਹਾਊਸ, ਦਿੱਲੀ 1953.

15...................... *ਕਾਵਯ ਬਿੰਬ*, ਉਹੀ, 1955.

16. ਨਜੀਰ ਮੁਹੰਮਦ (ਡਾ.): *ਕਬੀਰ ਕੇ ਕਾਵ੍ਯ ਰੂਪ*, ਭਾਰਤ ਪ੍ਰਕਾਸ਼ਨ ਮੰਦਰ, ਅਲੀਗੜ੍ਹ। 1971.

17. ਪਦਮ ਪਿਆਰਾ ਸਿੰਘ, *ਗੁਰੂ ਰਾਮਦਾਸ ਕੀ ਬਾਣੀ* (ਸੰਪਾਦਿਤ) ਭਾਸ਼ਾ ਵਿਭਾਗ, ਪੰਜਾਬੀ ਪਟਿਆਲਾ, 1961.

18......................... *ਗੁਰੂ ਅਰਜਨ ਦੇਵ ਕੀ ਬਾਣੀ* (ਸੰਪਾਦਿਤ), ਭਾਸ਼ਾ ਵਿਭਾਗ, ਪੰਜਾਬੀ ਪਟਿਆਲਾ, 1961.

19. ਮਹੇਂਦ੍ਰ (ਡਾ.) : *ਕਬੀਰ ਕੀ ਭਾਸ਼ਾ*, ਸ਼ਬਦਾਕਾਰ, ਤਰਕਮਾਨ ਗੇਟ, ਦਿੱਲੀ 1969.

20. ਮਿਸ਼੍ਰ, ਸਿਵ ਕੁਮਾਰ : *ਮਾਰਕਸਵਾਦੀ ਸਾਹਿਤ੍ਯ ਚਿੰਤਨ ਇਤਿਹਾਸ ਤਥਾ ਸਿਧਾਂਤ*, ਮੱਧ ਪ੍ਰਦੇਸ਼, ਹਿੰਦੀ ਗ੍ਰੰਥ ਅਕਾਦਮੀ, ਭੋਪਾਲ, 1973.

21. ਮਿਸ਼੍ਰ, ਜਯ ਰਾਮ : *ਸ੍ਰੀ ਗੁਰੂ ਗ੍ਰੰਥ ਦਰਸ਼ਨ*, ਸਾਹਿਤਯ ਭਵਨ ਪ੍ਰਾਈਵੇਟ ਲਿਮਟਿਡ ਇਲਾਹਾਬਾਦ, 1960.

22. ਮਿਸ਼੍ਰ, ਦੁਰਗਾ ਸ਼ੰਕਰ : *ਭਗਤੀ ਕਾਵਯ ਕੇ ਮੂਲ ਸਿਧਾਂਤ*, ਨਵਯੁਗ ਗ੍ਰੰਥਕਾਰ, ਲਖਨਊ, 1958.

23. ਮਿਸ਼੍ਰ ਭਗੀਰਥ (ਡਾ.): *ਕਾਵਯ ਸ਼ਾਸਤਰ*, ਵਿਸ਼ਵਿਦਿਆਲਯ ਪ੍ਰਕਾਸ਼ਣ, ਚੋਕ, ਵਾਰਾਣਸੀ, 1972.

24. ਮੁਨਸ਼ੀ ਰਾਮ (ਡਾ.): *ਭਗਤੀ ਕਾ ਵਿਕਾਸ*, ਵਿਦਿਆ ਭਵਨ ਵਾਰਾਣਸੀ, 1958.

25. ਵਰ੍ਹਮਾ, ਰਾਮ ਕੁਮਾਰ (ਡਾ.): *ਸੰਤ ਕਬੀਰ*, ਸਾਹਿਤਯ ਭਵਨ, ਪ੍ਰਾਈਵੇਟ ਲਿਮਟਿਡ, ਇਲਾਹਾਬਾਦ, 1966।

26. ਵਿਸ਼ਵ ਨਾਥ : *ਸਾਹਿਤਯ ਦਰਪਣ*, ਨਿਰਣਯ ਸਾਗਰ, ਪ੍ਰੈਸ, 23 ਕੋਲਭਾਟ ਲੇਨ ਬੰਬਈ, 1915।

27. ਰਤਿਭਾਨੁ ਸਿੰਘ ਨਾਹਰ (ਡਾ.): *ਭਗਤੀ ਅੰਦੋਲਨ ਦਾ ਅਧਿਐਨ*, ਕਿਤਾਬ ਮਹਲ, ਇਲਾਹਾਬਾਦ, 1963।

**ਕੋਸ਼:**

1. ਵਰ੍ਹਮਾ, ਧੀਰੇਦ੍ਰ (ਸੰਪ:) : *ਹਿੰਦੀ ਸਾਹਿਤਯ ਕੋਸ਼*, ਗਿਆਨ ਮੰਡਲ, ਪ੍ਰਾਈਵੇਟ ਲਿਮਟਿਡ ਵਾਰਾਣਸੀ, ਸੰਮਤ 2020 (1963)।

**English:-**

1. Avtar Singh:*Ethics of the Sikhs*, Punjabi University, Patiala, 1970.

2. Benerjee, A.C. : *Guru Nanak and His Times*, Punjabi University, Patiala, 1971.

3.Daiches, David : *Critical Approaches to literuture*. Sangam press Ltd, 17-B, Kothrud, Poona, 1973.

4. Eagleton, Tarry : *Marxism and Literary Criticism*, Methnene Co. Ltd, London, 1976.

5. Jodh Singh (Dr.) : Kabir, Sri Guru Gobind Singh Department of Religious Studies, Punjabi University, Patiala 1971.

6. Kane, P.V. : *The Sahitya Darpan*, Moti Lal Benarsi Dass, Delhi, 1961.

7. Keay, F.E.: *Kabir and His Followers*, Oxford, 1931.

8. Kohli, S.S. (Dr.) : A Critical study of Adi Granth, Moti Lal Banarsi Dass, Delhi. Varanasi, Patna, 1976.

9. Kreuyor, James R.: Elements of Poetry, The Macmilian Co. New York, 1955.

10. Lenin V.J. : *Socialism and Religions*, Progress Publishers, Moscow, 1976.

11. Lukar. F.L. :*Problem of Style*, London Caseell, 1960.

12. M.Winternits (Dr.): *History of Indian Literature*. University of Calcutta. 1927.

13. Macauliffe, M.A.: *The Sikh Religion*, S. Chand Co. Pvt. Ltd. New Delhi, 1963.

14. Narang Gokal Chand: *Transformation of Sikhism* New Book Society of India, New Delhi, 1961.

15. Radha Krishnan (Dr.): *The Hindu View of life*. Georce Allen Abi Unwin Ltd, London 1927.

16................ *Indian Philosphy* (Vol.I). loc cit. 1962.

17. Rome Wollak and: *Theory of Literature*, Pengin Books Ltd. Austin Wareen, Harmondcworth middleseor Austrilia. 1956.

18. Sharma Chander Dhar (Dr.) *A Critical Survey of Indian Philosphy*. Benaras Hindu University. Rider and Co. London. 1960.

19.Tagore, Rabindra Nath, *Shadhana*, Macmilan & Co. Ltd. Calautta, 1930.

20. Talib, G.S. : *Guru Nanak, his personality and visio* Gurdas Kapur and Sons, Delhi, 1965.

21. Titus, Haroid : *Living issues in Philosphy*, American B Company, New York, USA. 1953.



## Reference books.

1. James Hastings : (Eiditor-in-Chief) *Encycalopaedia of Religion and Ethics*, Rdinburgh, New York, 1910.

2. Mourice, A Canney : (Editor), *An Encycalopeadia of Religions*, Nag Publishers, S.A.:, A-39 Jmrahar NagarDelhi, 1976.

3. Paul Edwards : (Editor-in-Chief, *The Encycalopedia of Philosophy*, (Vol, 7) The Macmillan Co. and the free Press, New York, 1967.

4. Stephen Shender and Donild hall : (Editor, *The consise Encycalopaedia of English and American poets and Poetry*. (Ist Edition), Hutchinson of London, 1963.